


ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

ਨਵੰਬਰ-ਦਸੰਬਰ 2009



**ਅੰਦਰ ਪੜ੍ਹੋ :**

- ਆਖਰੀ ਸੰਵਾਦ
- ਗਿਆਨ ਸ਼ਾਸਤਰ
- ਯਾਦਦਾਸ਼ਤ
- ਚੰਨ ਤੇ ਪਾਣੀ

ਤੇ ਦਿਲਚਪਸ ਸਮੱਗਰੀ





15/-

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ....................................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਜ਼ਿੰਦਗੀ ਦਾ ਮਕਸਦ

ਔਕੜਾਂ ਤੋਂ ਸੱਖਣੀ ਜ਼ਿੰਦਗੀ
ਮੇਰੇ ਲਈ ਨਹੀਂ,
ਨਹੀਂ, ਮੇਰੇ ਤੂਫ਼ਾਨੀ ਮਨ ਨੂੰ
ਇਹ ਮਨਜ਼ੂਰ ਨਹੀਂ।
ਮੈਂ ਤਾਂ ਚਾਹੁੰਨਾ ਹਾਂ,
ਇੱਕ ਮਹਾਨ ਉੱਚਾ ਮਕਸਦ
ਤੇ, ਉਹਦੇ ਲਈ ਜ਼ਿੰਦਗੀ ਭਰ
ਸੰਘਰਸ਼ਾਂ ਦਾ ਅਟੁੱਟ ਸਿਲਸਿਲਾ
ਐ ਕਲਾ! ਤੂੰ ਖ਼ੋਲ੍ਹ,
ਮਨੁੱਖ਼ਤਾ ਦੀ ਵਿਰਾਸਤ,
ਆਪਣੇ ਅਨਮੋਲ ਖ਼ਜਾਨਿਆਂ ਦੇ ਬੂਹੇ,
ਮੇਰੇ ਲਈ ਖ਼ੋਲ੍ਹ!
ਆਪਣੀ ਸਮਝ ਤੇ ਭਾਵਨਾਵਾਂ ਦੀ ਗਲਵੱਕੜੀ ਵਿੱਚ,
ਸਾਰੇ ਸੰਸਾਰ ਨੂੰ ਲੈ ਲਵਾਂਗਾ ਮੈਂ!
ਆਓ, ਅਸੀਂ ਔਕੜਾਂ ਭਰੇ ਲੰਮੇ ਸਫ਼ਰ ਤੇ ਚੱਲੀਏ,
ਆਓ, ਕਿਉਂਕਿ ਸਾਨੂੰ ਮਨਜ਼ੂਰ ਨਹੀਂ,
ਪੇਤਲੀ, ਉਦੇਸ਼ਹੀਣ ਅਤੇ ਟੀਚਾ ਰਹਿਤ ਜ਼ਿੰਦਗੀ,
ਅਸੀਂ ਊਂਘਦੇ, ਕਲਮ ਘਸਾਉਂਦੇ
ਬਦਹਾਲੀ ਤੇ ਬੇਵਸੀ ਵਿੱਚ ਨਹੀਂ ਜੀਆਂਗੇ।
ਅਸੀਂ ਅਭਿਲਾਸ਼ਾ, ਰੋਹ, ਜੋਸ਼ ਅਤੇ
ਮਾਣ ਨਾਲ ਜੀਆਂਗੇ।
ਅਸਲੀ ਇਨਸਾਨ ਦੀ ਤਰ੍ਹਾਂ ਜੀਆਂਗੇ

(18 ਸਾਲ ਦੀ ਉਮਰ 'ਚ ਲਿਖੀ ਕਵਿਤਾ)

*ਕਾਰਲ ਮਾਰਕਸ*

ਮੈਗਜ਼ੀਨ ਵਿੱਚ ਛਪਣ ਵਾਲੀ ਸਮੱਗਰੀ ਨਿਮਨਲਿਖਤ ਈ-ਮੇਲ ਪਤਿਆਂ 'ਤੇ ਭੇਜੀ ਜਾਵੇ-

tarkshil@yahoo.co.in, gondarasa@yahoo.com
ramswarn@gmail.com

## ਤਤਕਰਾ



**ਮੁੱਖ ਪੰਨੇ ਦਾ ਚਿੱਤਰ**
**ਅਯੋਗ ਕਬਜਾ ਕਰੀ ਬੈਠੇ ਧਾਰਮਿਕ ਸਥਾਨ**

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ ਦੇ ਹੁਕਮ ਨੰਬਰ: 4-93 ਆਡੀਟਰ ਪੰਜਾਬ, ਚੰਡੀਗੜ੍ਹ ਦੇ ਮਿਤੀ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

'ਤਰਕਸ਼ੀਲ ਮੈਗਜੀਨ' ਪੜ੍ਹਨ ਲਈ log on ਕਰੋ :
**www.tarksheel.org**

ਸ਼ਹਿਰੀਆਂ ਦੇ ਅਮਨ ਪਸੰਦ ਤਾਲਮੇਲ ਨਾਲ ਹੀ ਦੁਵੱਲਾ ਵਿਸ਼ਵਾਸ ਪੈਦਾ ਹੋ ਸਕਦਾ ਹੈ ਜਦੋਂ ਕਿ ਪੁਲਿਸ ਤੇ ਅਦਾਲਤਾਂ ਦੀ ਭੂਮਿਕਾ ਦੂਜੇ ਨੰਬਰ ਦੀ ਹੁੰਦੀ ਹੈ।

...ਅਲਬਰਟ ਆਈਨਸਟਾਈਨ

*ਸੰਪਾਦਕੀ ਕਾਮੇ :*
ਰਾਮ ਸਵਰਨ ਲੱਖੇਵਾਲੀ
ਜਸਵੰਤ ਮੁਹਾਲੀ
ਜਸਵੀਰ ਮੋਰੋਂ
ਸੁਖਵੀਰ ਜੋਗਾ
ਸੁਮੀਤ ਸਿੰਘ
ਵਿਜੇ ਬੰਬੇਲੀ

*ਮੁੱਖ ਪ੍ਰਬੰਧਕ :*
ਸੁਖਵਿੰਦਰ ਬਾਗਪੁਰ
Ph.: 01821-261338 (O)
Cell : 94174 27538
e-mail : tarkshil@yahoo.co.in

ਟਾਈਪ ਸੈਟਿੰਗ ਦੀਪਕ ਸੋਨੀ

ਚੰਦੇ :

| | |
|---|---|
| ਸਲਾਨਾ | 80 ਰੁਪਏ |
| ਵਿਦੇਸ਼ | 1000 ਰੁਪਏ |

ਚੰਦੇ ਅਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਲਿਖਿਆ ਜਾਵੇ।

ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ
ਮੁੱਖ ਦਫ਼ਤਰ
ਤਰਕਸ਼ੀਲ ਚੌਕ, ਸੰਘੇੜਾ ਬਾਈਪਾਸ
ਬਰਨਾਲਾ (ਪੰਜਾਬ) 148105
ਫੋਨ: 01679-241466
ਮੋਬਾ : 98769-53561

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ. ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ, ਸ਼ਾਹਕੋਟ (ਜਲੰਧਰ) ਤੋਂ ਪ੍ਰਿੰਟ ਕਰਵਾਕੇ ਜਿਲਾ ਕਚਿਹਿਰੀਆਂ ਫਰੀਦਕੋਟ ਤੋਂ ਜਾਰੀ ਕੀਤਾ।

## ਸੰਪਾਦਕੀ

### ਧਰਮ ਕਟਹਿਰੇ ਵਿੱਚ



ਹਾਲ ਹੀ ਵਿੱਚ ਭਾਰਤ ਦੀ ਸਰਵ ਉੱਚ ਅਦਾਲਤ ਨੇ ਕੇਂਦਰੀ ਅਤੇ ਰਾਜ ਸਰਕਾਰਾਂ ਨੂੰ ਹਦਾਇਤ ਕੀਤੀ ਹੈ ਕਿ ਧਰਮ ਦੀ ਆੜ ਵਿੱਚ ਸਰਕਾਰੀ ਜਨਤਕ ਥਾਵਾਂ ਉੱਪਰ ਨਜਾਇਜ਼ ਕਬਜਾ ਨਾ ਹੋਣ ਦਿੱਤਾ ਜਾਵੇ। ਨਿਰਪੱਖ਼ ਸੋਚ ਵਾਲੇ ਵਿਅਕਤੀਆਂ ਅਤੇ ਜਥੇਬੰਦੀਆਂ ਵੱਲੋਂ ਫ਼ੈਸਲੇ ਦੇ ਇਸ ਪਹਿਲੂ ਦਾ ਸਵਾਗਤ ਹੋਣਾ ਚਾਹੀਦਾ ਹੈ ਕਿ ਜਨਤਕ ਥਾਵਾਂ ਦੀ ਸੰਭਾਵਿਤ ਦੁਰਵਰਤੋ ਨੂੰ ਰੋਕਣ ਬਾਰੇ ਹੁਕਮ ਦਿੱਤਾ ਹੈ ਪਰ ਫ਼ੈਸਲੇ ਦਾ ਕਮਜ਼ੋਰ ਪਹਿਲੂ ਇਹ ਵੀ ਹੈ ਕਿ ਇਸ ਨੇ ਪਹਿਲਾਂ ਹੋ ਚੁੱਕੇ ਨਜਾਇਜ਼ ਕਬਜਿਆਂ ਉੱਪਰ ਅਸਿੱਧੇ ਤੌਰ ਤੇ ਮੋਹਰ ਲਾ ਦਿੱਤੀ ਹੈ ਕਿਉਂਕਿ ਇਸ ਬਾਰੇ ਫ਼ੈਸਲੇ ਵਿੱਚ ਕੋਈ ਕਨਸੋਅ ਨਹੀਂ ਦਿੱਤੀ। ਆਮ ਪ੍ਰਚਾਰ-ਪ੍ਰਸਾਰ 'ਚ ਧਰਮ ਨੂੰ ਸਦਾਚਾਰ, ਨੈਤਿਕਤਾ ਦਾ ਪਹਿਰੇਦਾਰ ਦੱਸਿਆ ਜਾਂਦਾ ਹੈ। ਕਈ ਵਾਰ ਤਾਂ ਧਾਰਮਕ ਲੋਕ ਗੈਰ ਧਾਰਮਕ ਵਿਅਕਤੀਆਂ ਤੇ ਚਿੱਕੜ ਉਛਾਲੀ ਕਰਦਿਆਂ ਉਨ੍ਹਾਂ ਨੂੰ ਇਹ ਕਹਿੰਦਿਆਂ ਸੁਣੇ ਜਾਂਦੇ ਹਨ ਕਿ ਇਨ੍ਹਾਂ ਦਾ ਕੋਈ ਗੁਰੂ ਪੀਰ ਨਹੀਂ। ਜਿਵੇਂ ਚੰਗਾ ਅਚਾਰ ਅਤੇ ਕਾਨੂੰਨ ਦੀ ਪਾਲਣਾ ਸਿਰਫ਼ ਧਾਰਮਕ ਵਿਅਕਤੀਆਂ, ਸੰਸਥਾਵਾਂ ਦੇ ਹਿੱਸੇ ਹੀ ਆਈ ਹੈ। ਜ਼ਮੀਨੀ ਹਕੀਕਤਾਂ ਇਨ੍ਹਾਂ ਐਲਾਨਾਂ ਦੇ ਉਲਟ ਭੁਗਤ ਰਹੀਆਂ ਹਨ। ਮਿਸਾਲ ਵਜੋਂ ਕਈ ਪਾਠੀਆਂ ਦਾ ਅਸ਼ਲੀਲ ਹਰਕਤਾਂ ਕਰਦੇ ਫੜ੍ਹੇ ਜਾਣਾ ਜਾਂ ਗੋਲਕ ਦੀ ਮਾਇਆ ਦੀ ਚੋਰੀ ਕਰਨੀ ਆਦਿ। ਧਾਰਮਕ ਸਥਾਨਾਂ ਦੀ ਨਜਾਇਜ਼ ਉਸਾਰੀ ਨੂੰ ਗੈਰ ਕਾਨੂੰਨੀ ਜਾਂ ਗੈਰ ਇਖ਼ਲਾਕੀ ਸਮਝਿਆ ਹੀ ਨਹੀਂ ਜਾਂਦਾ, ਜਿਸ ਨਾਲ ਆਵਾਜਾਈ ਵਿੱਚ ਹੀ ਵਿਘਨ ਨਹੀਂ ਪੈਂਦਾ ਸਗੋਂ ਸ਼ਰਧਾਲੂਆਂ ਦੇ ਪਾਰਕ ਕੀਤੇ ਵਾਹਨ ਜਰੂਰੀ ਕੰਮ ਆ ਜਾ ਰਹੇ ਮੁਸਾਫ਼ਰਾਂ ਲਈ ਸਿਰਦਰਦੀ ਹੁੰਦੇ ਹਨ। ਇਹ ਵੀ ਦੇਖਣ ਵਿੱਚ ਆਇਆ ਹੈ ਕਿ ਉਸਾਰੀ ਵੇਲੇ ਜਨਤਕ ਥਾਵਾਂ ਤੇ ਨਜਾਇਜ਼ ਉਸਰ ਰਹੀਆਂ ਧਾਰਮਿਕ ਇਮਾਰਤਾਂ ਨੂੰ ਹਟਾਉਣ ਦੀ ਬਜਾਏ, ਸੜਕਾਂ 'ਚ ਵਲ ਪਾ ਦਿੱਤੇ ਜਾਂਦੇ ਹਨ ਅਤੇ ਸ਼ਹਿਰੀ ਯੋਜਨਾਵਾਂ 'ਚ ਬੇਢਵੀਆਂ ਤਬਦੀਲੀਆਂ ਕਰ ਦਿੱਤੀਆਂ ਜਾਂਦੀਆਂ ਹਨ। ਇਸ ਤਰ੍ਹਾਂ ਨਜਾਇਜ਼ ਉਸਾਰੀਆਂ 'ਚ ਪ੍ਰਸ਼ਾਸ਼ਨ ਅਤੇ ਸਰਕਾਰ ਦੀ ਸ਼ਹਿ ਸਾਫ਼ ਦਿਸਦੀ ਹੈ ਨਹੀਂ ਤਾਂ ਦੇਸ਼ ਦੀ ਸਿਖ਼ਰਲੀ ਅਦਾਲਤ ਵੱਲੋਂ ਅਜਿਹੇ ਨਿਰਦੇਸ਼ ਜਾਰੀ ਕਰਨ ਦੀ ਕੀ ਜਰੂਰਤ ਸੀ? ਇਸ ਦੇ ਨਾਲ ਹੀ ਧਾਰਮਿਕ ਸਥਾਨਾਂ ਦੀ ਬੇ ਦਰੇਗ ਹੋ ਰਹੀ ਉਸਾਰੀ ਦੀ ਸਾਰਥਿਕਤਾ ਬਾਰੇ ਵੀ ਸੁਆਲ ਖੜ੍ਹੇ ਹੁੰਦੇ ਹਨ। ਹਾਲ ਹੀ ਵਿੱਚ ਇੱਕ ਵਿਦਵਾਨ ਡਾ. ਮੇਹਰਬਾਨ ਸਿੰਘ ਨੇ ਆਪਣੀ ਪੁਸਤਕ ਵਿੱਚ ਕੁਝ ਦਿਲਚਸਪ ਲੱਭਤਾਂ ਦਾ ਹਵਾਲਾ ਦਿੱਤਾ ਹੈ। ਉਨ੍ਹਾਂ ਮੁਤਾਬਕ ਸਿੱਖ ਧਾਰਮਿਕ ਸੰਸਥਾਵਾਂ ਦੇ ਰਿਕਾਰਡ ਵਾਧੇ ਦੇ ਬਾਵਜੂਦ ਸਿੱਖਾਂ ਵਿੱਚ ਕੁਰਹਿਤਾਂ ਵਧ ਰਹੀਆਂ ਹਨ। ਸਿਰਫ਼ ਅੰਮ੍ਰਿਤਸਰ ਵਿੱਚ ਹੀ ਹਰ ਸਾਲ ਚਾਰ ਨਵੇਂ ਗੁਰਦੁਆਰਿਆਂ ਦੀ ਉਸਾਰੀ ਹੋ ਰਹੀ ਹੈ। ਜਦੋਂ ਕਿ ਵਿੱਦਿਅਕ ਅਦਾਰਿਆਂ ਵਿੱਚ ਲਗਾਤਾਰ ਨਿਘਾਰ ਆ ਰਿਹਾ ਹੈ। ਬਾਕੀ ਧਰਮਾਂ ਦੇ ਧਾਰਮਿਕ ਸਥਾਨਾਂ ਦੀ ਉਸਾਰੀ ਬਾਰੇ ਵੀ ਅਜਿਹੀਆਂ ਲੱਭਤਾਂ ਦੀ ਲੋੜ ਹੈ। ਇੱਕ ਸਰਵੇ ਮੁਤਾਬਕ ਪੰਜਾਬ ਦੇ 12 ਹਜ਼ਾਰ ਪ੍ਰਾਇਮਰੀ ਸਕੂਲਾਂ ਵਿੱਚੋਂ 1 ਹਜ਼ਾਰ ਸਕੂਲ ਅਧਿਆਪਕਾਂ ਦੀ ਘਾਟ ਕਾਰਣ ਬੰਦ ਹੋ ਚੁੱਕੇ ਹਨ ਅਤੇ ਬਾਕੀਆਂ ਦਾ ਹਾਲ ਵੀ ਤਸੱਲੀ ਬਖਸ਼ ਨਹੀਂ। ਭਵਿੱਖ਼ ਵਰਤੀ ਨਾਜਾਇਜ਼ ਉਸਾਰੀਆਂ ਰੋਕਣ ਦੇ ਨਾਲ-ਨਾਲ ਇਸ ਤਰ੍ਹਾਂ ਦੇ ਕਾਨੂੰਨ ਬਾਰੇ ਵੀ ਮੰਗ ਕਰਨੀ ਚਾਹੀਦੀ ਹੈ ਕਿ ਪਹਿਲਾਂ ਹੋ ਚੁੱਕੀਆਂ ਨਾਜਾਇਜ਼ ਉਸਾਰੀਆਂ ਨੂੰ ਵੀ ਹਟਾਇਆ ਜਾਵੇ। ਉਂਜ ਵੀ ਇੱਕ ਬਹੁਤ ਵੱਡਾ ਸੁਆਲ ਵੱਖ-ਵੱਖ ਧਰਮਾਂ ਅਤੇ ਸੰਪਰਦਾਵਾਂ ਨੂੰ ਮੰਨਣ ਵਾਲੇ ਪੈਰੋਕਾਰਾਂ ਸਾਹਮਣੇ ਖੜ੍ਹਾ ਹੈ ਕਿ ਕੀ ਸਰਵ ਵਿਆਪੀ ਕਹੇ ਜਾਣ ਵਾਲੇ 'ਰੱਬ', 'ਈਸ਼ਵਰ', 'ਅੱਲ੍ਹਾ', ਨੂੰ ਮਨੁੱਖ਼ ਦੇ ਕੁਝ ਮਰਲਿਆਂ ਵਿੱਚ ਵਲੇ ਥਾਂ ਵਿੱਚ ਬੰਦ ਕੀਤਾ ਜਾ ਸਕਦਾ ਹੈ?

gondarasa@yahoo.com

# ਮਨੋਰਥ ਭਰੀ ਜ਼ਿੰਦਗੀ ਹੀ ਤਣਾਓ ਰਹਿਤ ਜੀਵਨ ਦਾ ਆਧਾਰ



ਬਲਵੰਤ ਸਿੰਘ ਸਿੱਧੂ

*ਤਣਾਅ ਦਾ ਵਿਸ਼ਾ ਇਸ ਪੱਖ ਤੋਂ ਕਾਫ਼ੀ ਮਹੱਤਵਪੂਰਨ ਹੈ ਕਿ ਇਸ ਨਾਲ ਵਿਅਕਤੀ ਮਾਨਸਿਕ ਰੋਗੀ ਹੋਣ ਵੱਲ ਤੁਰਦਾ ਹੈ। ਇਸ ਅਹਿਮ ਵਿਸ਼ੇ ਤੇ ਹੋਈ ਡਾ. ਬਲਵੰਤ ਸਿੰਘ ਸਿੱਧੂ ਸਹਾਇਕ ਪ੍ਰੋਫ਼ੈਸਰ ਰਾਜਿੰਦਰਾ ਹਸਪਤਾਲ ਪਟਿਆਲਾ ਨਾਲ ਹੋਈ ਗੱਲਬਾਤ ਦੇ ਪ੍ਰਮੁੱਖ ਅੰਸ਼ ਪਾਠਕਾਂ ਲਈ ਪੇਸ਼ ਹਨ।*

**? ਅੱਜ ਕੱਲ੍ਹ ਆਮ ਤੋਂ ਲੈ ਕੇ ਖ਼ਾਸ ਤੱਕ ਹਰ ਵਿਅਕਤੀ ਥੋੜ੍ਹੀ ਬਹੁਤੀ Tention (ਤਣਾਓ) ਦਾ ਸ਼ਿਕਾਰ ਹੈ, ਕਿਉਂ।**

➢ ਤਣਾਓ ਕੁਝ ਹੱਦ ਤੱਕ ਸਾਡੀ ਜ਼ਿੰਦਗੀ ਦਾ ਅਟੁੱਟ ਅੰਗ ਹੈ ਤੇ ਜਰੂਰੀ ਵੀ ਪਰ ਮੌਜੂਦਾ ਸਮਾਜ ਵਿੱਚ ਤਣਾਓ ਕਾਫ਼ੀ ਜ਼ਿਆਦਾ ਵਧ ਰਿਹਾ ਹੈ। ਇਸ ਦੇ ਬਹੁਤ ਸਾਰੇ ਕਾਰਣ ਹਨ। ਮਸਲਨ:

* ਜ਼ਿੰਦਗੀ ਦੀ ਤੇਜ਼ ਰਫ਼ਤਾਰ ਹੋਣਾ। (Fast Life)
* ਆਧੁਨਿਕ ਕੰਮਾਂ ਦਾ ਮਾਨਸਿਕ ਤੌਰ ਤੇ ਜ਼ਿਆਦਾ ਤਣਾਓਪੂਰਨ ਹੋਣਾ।
* ਸਮਾਜਿਕ ਕਦਰਾਂ ਦਾ ਬਹੁਤ ਛੇਤੀ ਬਦਲਨਾ।
* ਮਨੁੱਖ ਦੀ ਸਮਾਜ ਵਿੱਚ ਅਲਹਿਦਗੀ ਜਾਂ ਵਖ਼ਰੇਵਾਂ (Alienation)
* ਪੁਰਾਣੇ ਸਮਾਜਿਕ ਆਸਰਿਆਂ ਦਾ ਖ਼ੁੱਸਣਾ।

ਪਿਛਲੇ ਕੁਝ ਦਹਾਕਿਆਂ ਵਿੱਚ ਜ਼ਿੰਦਗੀ ਦੀ ਰਫ਼ਤਾਰ ਪਹਿਲਾਂ ਨਾਲੋਂ ਬਹੁਤ ਤੇਜ਼ ਹੋ ਗਈ ਹੈ। ਸ਼ਹਿਰ ਹੋਵੇ ਜਾਂ ਪਿੰਡ, ਹਰ ਆਦਮੀ ਨੂੰ ਹਰੇਕ ਕੰਮ ਲਈ ਭੱਜ-ਦੌੜ ਕਰਨੀ ਪੈਂਦੀ ਹੈ। ਜਿਹੜਾ ਮਨੁੱਖ ਇਸ ਦੌੜ ਵਿੱਚ ਸ਼ਾਮਲ ਨਹੀਂ ਹੁੰਦਾ ਉਸ ਨੂੰ ਕੁਝ ਨਾ ਕੁਝ (ਆਰਥਿਕ ਜਾਂ ਸਮਾਜਿਕ) ਨੁਕਸਾਨ ਜਰੂਰ ਉਠਾਉਣਾ ਪੈਂਦਾ ਹੈ। ਰੋਜ਼ੀ-ਰੋਟੀ, ਬੱਚਿਆਂ ਦੀ ਚੰਗੀ ਪੜ੍ਹਾਈ ਤੇ ਭਵਿੱਖ, ਰੋਜ਼ਾਨਾ ਜ਼ਿੰਦਗੀ ਵਿੱਚ ਹੱਕ ਤੇ ਇਨਸਾਫ਼ ਆਦਿ ਦੇ ਮਸਲੇ ਬਹੁਤ ਅਹਿਮ ਹਨ, ਜਿਨ੍ਹਾਂ ਨੂੰ ਕੋਈ ਵੀ ਮਨੁੱਖ ਨਜ਼ਰ ਅੰਦਾਜ਼ ਨਹੀਂ ਕਰ ਸਕਦਾ। ਇਨ੍ਹਾਂ ਸਾਰੇ ਮਸਲਿਆਂ ਵਿੱਚ ਮਨੁੱਖ ਨੂੰ ਕਿਸੇ ਨਾ ਕਿਸੇ ਹੱਦ ਤੱਕ ਨੱਸ-ਭੱਜ ਜਰੂਰ ਕਰਨੀ ਪੈਂਦੀ ਹੈ। ਨਹੀਂ ਤਾਂ ਜ਼ਿੰਦਗੀ 'ਚ ਪਛੜਨ ਦਾ ਖ਼ਤਰਾ ਬਣਿਆ ਰਹਿੰਦਾ ਹੈ। ਜ਼ਿੰਦਗੀ ਦੀ ਇਸ ਵਧ ਰਹੀ ਰਫ਼ਤਾਰ ਕਾਰਨ ਤਣਾਓ ਦਾ ਵਧਣਾ ਸੁਭਾਵਿਕ ਹੈ।

ਇਸ ਤੋਂ ਇਲਾਵਾ ਆਧੁਨਿਕ ਕੰਮ ਪਹਿਲਾਂ ਦੇ ਮੁਕਾਬਲੇ ਜ਼ਿਆਦਾ ਤਣਾਓ ਪੂਰਨ ਹਨ। ਤਕਨੀਕੀ ਕਰਨ ਹੋਣ ਕਾਰਣ ਅਤੇ ਹਰ ਵੱਖ-ਵੱਖ ਕੰਮ ਲਈ ਵਿਸ਼ੇਸ਼ ਹੁਨਰ ਤੇ ਕੁਸ਼ਲਤਾ ਦੀ ਲੋੜ ਹੋਣ ਨਾਲ ਆਮ ਸਧਾਰਣ ਮਨੁੱਖ ਤੇ ਮਾਨਸਿਕ ਰੂਪ 'ਚ ਦਬਾਅ ਵਧਿਆ ਹੈ। ਹੁਣ ਹਰ ਕੰਮ ਵਿੱਚ ਮਨੁੱਖ ਤੋਂ ਪਹਿਲਾਂ ਨਾਲੋਂ ਜ਼ਿਆਦਾ ਕੁਸ਼ਲਤਾ ਤੇ ਸਮਰਥਾ ਦੀ ਮੰਗ ਕੀਤੀ ਜਾਂਦੀ ਹੈ। ਪਿਛਲੇ ਕੁਝ ਸਮੇਂ ਤੋਂ ਸਮਾਜਿਕ ਕਦਰਾਂ ਬਹੁਤ ਤੇਜ਼ੀ ਨਾਲ ਬਦਲੀਆਂ ਹਨ। ਔਲਾਦ ਦੀ ਬਜ਼ੁਰਗਾਂ ਪ੍ਰਤੀ ਬਗ਼ਾਵਤ ਤੇ ਮਨੁੱਖ ਦੀ ਪ੍ਰਚਲਿਤ ਸਮਾਜਿਕ ਸੰਸਥਾਵਾਂ (ਜਿਵੇਂ ਧਰਮ ਤੇ ਸਾਂਝਾ ਪਰਿਵਾਰ ਆਦਿ) ਪ੍ਰਤੀ ਬਗ਼ਾਵਤ ਇਸ ਦੀਆਂ ਕੁਝ ਪ੍ਰਮੁੱਖ ਉਦਾਹਰਣਾਂ ਹਨ। ਹੁਣ ਮਨੁੱਖੀ ਜ਼ਿੰਦਗੀ ਦਾ ਸਭ ਤੋਂ ਵੱਡਾ ਮਾਪਦੰਡ ਪੈਸਾ ਬਣ ਚੁੱਕਿਆ ਹੈ। ਜਾਇਜ਼ ਅਤੇ ਨਾਜਾਇਜ਼ ਕਮਾਈ ਵਿੱਚ ਫ਼ਰਕ ਮਿਟ ਰਿਹਾ ਹੈ। ਸਮੁੱਚੇ ਤੌਰ ਤੇ ਮਨੁੱਖ ਲਾਲਚੀ ਹੋ ਰਿਹਾ ਹੈ ਤੇ ਹਰ ਕੀਮਤ 'ਚ ਜਿੱਤ ਹਾਸਲ ਕਰਨੀ ਚਾਹੁੰਦਾ ਹੈ। ਛੇਤੀ ਨਾਲ ਬਦਲ ਰਹੇ ਅਜਿਹੇ ਹਾਲਾਤਾਂ ਵਿੱਚ ਮਨੁੱਖ ਇੱਕ ਦੂਸਰੇ ਤੋਂ ਦੂਰ ਹੋ ਰਿਹਾ ਹੈ ਅਤੇ ਸਮਾਜਿਕ ਅਲਹਿਦਗੀ/ਵਖ਼ਰੇਵੇਂ (Alienation) ਵੱਲ ਵਧ ਕੇ ਤਣਾਓ ਦਾ ਸ਼ਿਕਾਰ ਹੋ ਰਿਹਾ ਹੈ। ਇਸ ਦੇ ਨਾਲ ਹੀ ਵਧ ਰਹੀ ਆਬਾਦੀ, ਮਹਿਂਗਾਈ, ਪ੍ਰਦੂਸ਼ਣ, ਵਧਦਾ ਸਫ਼ਰ ਤੇ ਨਸ਼ੇ ਵੀ ਤਣਾਓ ਦੇ ਵਧਣ 'ਚ ਆਪੋ ਆਪਣਾ ਰੋਲ ਨਿਭਾ ਰਹੇ ਹਨ।

? ਤੁਹਾਡੀ ਨਜ਼ਰ 'ਚ ਤਣਾਓ ਦੀ ਕੀ ਪ੍ਰੀਭਾਸ਼ਾ ਹੈ।

➢ ਇਹ ਇੱਕ ਸਧਾਰਣ ਵਰਤੋਂ ਵਾਲਾ ਸ਼ਬਦ ਹੈ, ਕੋਈ ਵਿਸ਼ੇਸ਼ ਤਕਨੀਕੀ ਸ਼ਬਦ ਨਹੀਂ। ਨਾ ਹੀ ਇਸ ਦੀ ਕੋਈ ਨਿਸਚਿਤ ਪ੍ਰੀਭਾਸ਼ਾ ਹੈ। ਜਦ ਮਨੁੱਖ ਮਾਨਸਿਕ ਤੌਰ ਤੇ ਆਪਣੇ ਆਪ 'ਚ ਕੋਈ ਖ਼ਿਚਾਅ ਮਹਿਸੂਸ ਕਰੇ ਜਿਸ ਨਾਲ ਪ੍ਰੇਸ਼ਾਨੀ ਹੁੰਦੀ ਹੋਵੇ, ਉਸ ਨੂੰ ਤਣਾਓ ਆਖਿਆ ਜਾਂਦਾ ਹੈ। ਇਸ ਦਾ ਸਬੰਧ ਮਾਨਸਿਕ ਜਾਂ ਸਰੀਰਕ ਦਬਾਅ (Stress) ਨਾਲ ਹੈ। ਕੁਝ ਨਾ ਕੁਝ ਤਣਾਓ ਜ਼ਿੰਦਗੀ ਦਾ ਅਟੁੱਟ ਅੰਗ ਹੈ ਤੇ ਸਿਹਤਮੰਦ ਮਨੁੱਖੀ ਜ਼ਿੰਦਗੀ ਲਈ ਜਰੂਰੀ ਵੀ ਹੈ। ਕਿਸੇ ਡੀਜ਼ਲ ਇੰਜਣ ਦੇ ਗਵਰਨਰ ਵਾਂਗ ਇਹ ਸਾਡੇ ਸਰੀਰ ਦੀ ਕਾਰਗੁਜ਼ਾਰੀ ਕਿਸੇ ਵੀ ਜ਼ਿਆਦਾ ਦਬਾਅ ਹੇਠ ਜਾਂ ਖ਼ਤਰੇ ਦੀ ਹਾਲਤ 'ਚ ਆਮ ਨਾਲੋਂ ਜ਼ਿਆਦਾ ਵਧਾਉਂਦਾ ਹੈ। ਡਰ, ਲੜਾਈ ਜਾਂ ਭਾਜੜ ਵਿੱਚ ਤਣਾਓ ਦੀ ਬਹੁਤ ਹੀ ਮਹੱਤਵਪੂਰਨ ਭੂਮਿਕਾ ਹੈ। ਖੇਡ ਮੁਕਾਬਲਿਆਂ ਵਿੱਚ, ਇਮਤਿਹਾਨ ਵਿੱਚ ਤੇ ਜਾਂ ਕਿਸੇ ਹੋਰ ਮਹੱਤਵਪੂਰਨ ਕੰਮ ਵਿੱਚ ਸਫ਼ਲਤਾ ਲਈ ਤਣਾਓ ਹੋਣਾ ਸੁਭਾਵਕ ਹੁੰਦਾ ਹੈ ਪਰ ਹਾਂ, ਜੇ ਇਹ ਲੋੜੀਂਦੀ ਹੱਦ ਤੋਂ ਜ਼ਿਆਦਾ ਵਧ ਜਾਵੇ ਤਾਂ ਇਹ ਅੜਿੱਕਾ ਵੀ ਬਣ ਜਾਂਦਾ ਹੈ। ਲੰਮੇ ਸਮੇਂ ਲਈ ਚੱਲ ਰਿਹਾ ਤਣਾਓ ਹਾਨੀਕਾਰਕ ਹੁੰਦਾ ਹੈ, ਜਿਸ ਨਾਲ ਸਰੀਰ ਦੀ ਮਾਨਸਿਕ ਤੇ ਸਰੀਰਕ ਸਮਰਥਾ ਘਟਦੀ ਹੈ। ਇਸ ਨਾਲ ਕਈ ਤਰ੍ਹਾਂ ਦੇ ਸਰੀਰਕ ਰੋਗ ਵੀ ਹੋ ਸਕਦੇ ਹਨ, ਜਿਵੇਂ ਜ਼ਿਆਦਾ ਰਕਤਚਾਪ (Blood Pressor), ਪੇਟ ਦੀ ਖ਼ਰਾਬੀ, ਮਿਹਦੇ 'ਚ ਤੇਜ਼ਾਬ ਬਣਨਾ, ਸਿਰਦਰਦ ਤੇ ਦਿਲ ਦੀਆਂ ਕਈ ਬਿਮਾਰੀਆਂ ਆਦਿ। ਬਾਅਦ ਵਿੱਚ ਇਹ ਬਿਮਾਰੀਆਂ ਆਪਣੇ ਆਪ ਵਿੱਚ ਹੋਰ ਤਣਾਓ ਦਾ ਕਾਰਣ ਬਣ ਜਾਂਦੀਆਂ ਹਨ ਤੇ ਇਹ ਨੁਕਸਾਨ ਦੇਹ ਚੱਕਰ ਜਾਰੀ ਰਹਿੰਦਾ ਹੈ।

*ਕੋਈ ਵੀ ਦਿਲਚਸਪ ਵਿਸ਼ਾ ਤਣਾਓ ਨੂੰ ਘਟਾਉਂਦਾ ਹੈ। ਜੇਕਰ ਉਹ ਰੋਚਕ ਹੋਣ ਦੇ ਨਾਲ-ਨਾਲ ਲਾਹੇਵੰਦ ਜਾਣਕਾਰੀ ਭਰਪੂਰ ਤੇ ਚੰਗੇ ਮਿਆਰ ਦਾ ਸਾਹਿਤ ਹੋਵੇ ਤਾਂ ਹੋਰ ਵੀ ਚੰਗਾ ਹੈ। ਦੁਨੀਆਂ ਦੇ ਮਹਾਨ ਮਨੁੱਖਾਂ ਦੀਆਂ ਜੀਵਨੀਆਂ ਲਾਹੇਵੰਦ ਹੋ ਸਕਦੀਆਂ ਹਨ...ਭਾਵੇਂ ਕੁਝ ਨਾ ਕੁਝ ਤਣਾਓ ਤਾਂ ਸਾਡੇ ਜੀਵਨ ਦਾ ਲਾਜ਼ਮੀ ਹਿੱਸਾ ਹੈ ਪਰ ਫਿਰ ਵੀ ਮਨੋਰਥ ਭਰੀ ਜ਼ਿੰਦਗੀ ਕਾਫ਼ੀ ਹੱਦ ਤੱਕ ਤਣਾਓ ਰਹਿਤ ਹੋ ਸਕਦੀ ਹੈ...*

? ਕੀ ਸਭਿਅਤਾ ਦੀ ਸ਼ੁਰੂਆਤ ਤੋਂ ਪਹਿਲਾਂ ਮਨੁੱਖ ਤਣਾਓ ਰਹਿਤ ਸੀ।

➢ ਨਹੀਂ, ਤਣਾਓ ਤੋਂ ਰਹਿਤ ਮਨੁੱਖੀ ਜ਼ਿੰਦਗੀ ਦਾ ਕਿਆਸ ਕਰਨਾ ਹੀ ਮੁਸ਼ਕਲ ਹੈ। ਮਨੁੱਖ ਤਾਂ ਕੀ ਜ਼ਿਆਦਾ ਵਿਕਸਿਤ ਜਾਨਵਰ ਵੀ ਕਈ ਹਾਲਤਾਂ ਵਿੱਚ ਤਣਾਓ ਦੇ ਸ਼ਿਕਾਰ ਪਾਏ ਗਏ ਹਨ ਪਰ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਹੁਣ ਤੱਕ ਵਿਕਾਸ ਦੇ ਨਾਲ-ਨਾਲ ਸਮੂਹਿਕ ਤੌਰ ਤੇ ਤਣਾਓ ਵਧਿਆ ਹੈ।

? ਜੇਕਰ ਸਭਿਅਤਾ ਜਾਂ ਸਮਾਜਿਕ ਵਿਕਾਸ ਤਣਾਓ ਨੂੰ ਵਧਾਉਂਦਾ ਹੈ ਤਾਂ ਇਸ ਦਾ ਲਾਭ।

➢ ਪਿਛਲੇ 150 ਸਾਲਾਂ ਵਿੱਚ ਮਨੁੱਖ ਨੇ ਸਫ਼ਲਤਾ ਦੇ ਉਹ ਨਵੇਂ ਸਿਖ਼ਰ ਛੋਹੇ ਹਨ ਜੋ ਪਹਿਲਾਂ ਸੋਚ ਤੋਂ ਵੀ ਪਰ੍ਹੇ ਸਨ। ਇਸ ਸਮੇਂ ਦੌਰਾਨ ਹਾਲਾਤ ਏਨੀ ਤੇਜ਼ੀ ਨਾਲ ਬਦਲੇ ਹਨ ਕਿ ਕਿੰਨੀਆਂ ਹੀ ਨਵੀਆਂ ਨਿਜੀ/ਸਮਾਜਿਕ ਮੁਸ਼ਕਲਾਂ ਮਨੁੱਖ ਦੇ ਸਾਹਮਣੇ ਆਈਆਂ ਹਨ, ਜਿਵੇਂ ਵਧ ਰਿਹਾ ਤਣਾਓ, ਵਧ ਰਹੀ ਆਬਾਦੀ ਤੇ ਪ੍ਰਦੂਸ਼ਣ ਆਦਿ। ਇਸ ਤਰ੍ਹਾਂ ਦੇ ਮਸਲਿਆਂ ਨੂੰ ਪਛਾਨਣ, ਸਮਝਣ ਤੇ ਉਨ੍ਹਾਂ ਦੇ ਉਚਿਤ ਹੱਲ ਲੱਭਣ ਵੱਲ ਮਨੁੱਖ ਦਾ ਧਿਆਨ ਪਹਿਲਾਂ ਬਹੁਤਾ ਨਹੀਂ ਗਿਆ ਪਰ ਹੁਣ ਹੌਲੀ-ਹੌਲੀ ਜਾ ਰਿਹਾ ਹੈ। ਵਿਕਾਸ ਦੇ ਨਾਲ-ਨਾਲ ਇਸ ਤਰ੍ਹਾਂ ਦੇ ਪੈਦਾ ਹੋਏ ਮਸਲੇ ਹੱਲ ਕਰਨ ਲਈ ਮਨੁੱਖ ਨੂੰ ਕਾਫ਼ੀ ਸਮਾਂ ਹੋਰ ਲੱਗੇਗਾ ਪਰ ਉਦੋਂ ਤੱਕ ਕਥਿਤ ਤਣਾਓ ਰੂਪੀ ਟੈਕਸ ਸਾਨੂੰ ਅਦਾ ਕਰਨਾ ਪਵੇਗਾ।

? ਅੱਜ-ਕੱਲ੍ਹ ਦਾ ਮਨੁੱਖ ਅਜੋਕੀ ਜ਼ਿੰਦਗੀ ਦੇ ਤਣਾਓ ਤੋਂ ਦੁਖੀ ਹੋ ਕੇ ਕਈ ਵਾਰ ਪੁਰਾਣੇ ਵੇਲਿਆਂ ਨੂੰ ਫਿਰ ਵਾਪਸ ਮੁੜ ਆਉਣ ਲਈ ਆਵਾਜ਼ਾਂ ਮਾਰਦਾ ਹੈ। ਇਸ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ।

➢ ਇਹ ਅਜਿਹੇ ਮਨੁੱਖਾਂ ਦਾ ਕੰਮ ਹੈ ਜੋ ਅੱਜ ਵੀ ਅਸਲੀਅਤ ਤੋਂ ਅੱਖਾਂ ਫੇਰਨਾ ਚਾਹੁੰਦੇ ਹਨ। ਦੁਨੀਆਂ ਏਨੀ ਬਦਲ ਚੁੱਕੀ ਹੈ ਕਿ ਉਸ ਨੂੰ ਪੁਰਾਣੇ ਸਮਿਆਂ ਵੱਲ ਮੋੜਨਾ ਨਾ ਤਾਂ ਸੰਭਵ ਹੈ ਤੇ ਨਾ ਹੀ ਫਾਇਦੇਮੰਦ। ਸਗੋਂ ਭਵਿੱਖ ਵਿੱਚ ਮੌਜੂਦਾ ਹਾਲਤਾਂ ਦੀ ਰੌਸ਼ਨੀ ਵਿੱਚ ਇਨ੍ਹਾਂ ਮੁਸ਼ਕਲਾਂ ਦਾ ਸਹੀ ਹੱਲ ਲੱਭਣ ਲਈ ਸਮੂਹਿਕ ਕੋਸ਼ਿਸ਼ਾਂ ਦੀ ਲੋੜ ਹੈ।

? ਵੱਖ-ਵੱਖ ਮੁਲਕਾਂ ਵਿੱਚ ਵੱਖੋ-ਵੱਖ ਸਮਾਜਿਕ ਬਣਤਰਾਂ ਹਨ। ਕੀ ਇਨ੍ਹਾਂ ਬਣਤਰਾਂ ਦਾ ਤਣਾਓ ਨੂੰ ਵਧਾਉਣ ਘਟਾਉਣ ਨਾਲ ਕੋਈ ਸਿੱਧਾ ਸਬੰਧ ਹੈ।

➢ ਵੱਖੋ-ਵੱਖ ਸਮਾਜਿਕ ਬਣਤਰਾਂ ਦਾ ਤਣਾਓ ਨਾਲ ਥੋੜ੍ਹਾ ਬਹੁਤ ਸਬੰਧ ਜਰੂਰ ਹੈ। ਮੋਟੇ ਤੌਰ ਤੇ ਜਿਹੜੀਆਂ ਵੀ ਸਮਾਜਿਕ ਬਣਤਰਾਂ ਅਸਥਾਈ ਹਨ ਜਾਂ ਜਿੱਥੇ ਅਨਿਸਚਿਤਤਾ ਜ਼ਿਆਦਾ ਹੈ, ਉੱਥੇ ਤਣਾਓ ਵੀ ਜ਼ਿਆਦਾ ਹਨ। ਜਿਵੇਂ ਪ੍ਰਵਾਸੀ ਵੱਸੋਂ, ਲੜਾਈਗ੍ਰਸਤ ਕੌਮਾਂ, ਹੜ੍ਹਾਂ ਤੇ ਭੂਚਾਲ ਮਾਰੇ ਇਲਾਕੇ। ਜਿਸ ਸਮਾਜੀ ਬਣਤਰ ਵਿੱਚ ਨਿਸਚਿਤਤਾ ਹੈ ਉੱਥੇ ਤਣਾਓ ਘੱਟ ਹੈ।

? ਇਹ ਜਾਣਦਿਆਂ ਕਿ ਸਮਾਜਿਕ ਵਿਵਸਥਾ ਨੂੰ ਤਣਾਓ ਤੋਂ ਮੁਕਤ ਕਰ ਦੇਣਾ ਇਕੱਲੇ-ਇਕੱਲੇ ਵਿਅਕਤੀ ਦੇ ਵਸ ਦਾ ਰੋਗ ਨਹੀਂ, ਇਸ ਲਈ ਸਮੂਹਿਕ ਕੋਸ਼ਿਸ਼ਾਂ ਦੀ ਲੋੜ ਹੈ। ਫਿਰ ਭਲੇ ਵੇਲਿਆਂ ਦੇ ਆਉਣ ਤੱਕ ਬੰਦਾ ਵਿਅਕਤੀਗਤ ਤੌਰ ਤੇ ਕੀ ਕਰੇ।

➢ ਹਰ ਮਨੁੱਖ ਨੂੰ ਆਪਣੀ ਜ਼ਿੰਦਗੀ 'ਚ ਅੱਖਾਂ ਖੁੱਲ੍ਹੀਆਂ ਰੱਖ ਕੇ ਤੇ ਠੰਡੇ ਦਿਮਾਗ ਨਾਲ ਸੋਚ ਵਿਚਾਰ ਕੇ ਹੀ ਫ਼ੈਸਲੇ ਕਰਨੇ ਚਾਹੀਦੇ ਹਨ। ਜ਼ਿਆਦਾ ਲਾਲਚ ਤੇ ਖ਼ੁਦਗਰਜ਼ਪੁਣਾ ਛੱਡ ਕੇ ਸਮਾਜਿਕ ਅਲਹਿਦਗੀ ਜਾਂ ਵਖਰੇਵੇਂ ਤੋਂ ਪ੍ਰਹੇਜ਼ ਕਰਨਾ ਚਾਹੀਦਾ ਹੈ। ਉਸਾਰੂ ਸਾਹਿਤ ਪੜ੍ਹਨਾ, ਵਿਤ ਤੇ ਸਮੇਂ ਅਨੁਸਾਰ ਸਰੀਰਕ ਕਸਰਤ ਕਰਨਾ ਵੀ ਲਾਹੇਵੰਦ ਹੈ। ਖੇਡਾਂ ਵਿੱਚ 'ਕਿਸੇ ਵੀ ਕੀਮਤ ਤੇ ਜਿੱਤ' ਦੀ ਭਾਵਨਾ ਨਹੀਂ ਰੱਖਣੀ ਚਾਹੀਦੀ।

? ਕਿਸੇ ਕਿਸਮ ਦੀ ਪੜ੍ਹਾਈ ਤਣਾਓ ਨੂੰ ਸਮਝਣ/ਘਟਾਉਣ 'ਚ ਮਦਦ ਕਰ ਸਕਦੀ ਹੈ।

ਬਾਕੀ ਸਫ਼ਾ 12 'ਤੇ



ਹਰਭਜਨ ਹਠੂਰ

# ਤਰਕਸ਼ੀਲ ਸੁਸਾਇਟੀ ਦਸ਼ਾ ਅਤੇ ਦਿਸ਼ਾ

**ਵਧੀਆ ਆਗੂ ਹੋਰ ਆਗੂ ਪੈਦਾ ਕਰਦੇ ਹਨ, ਸਿਰਫ਼ ਪਿਛਲੱਗ ਨਹੀਂ। ਇਹ ਉਕਤੀ ਹਰਭਜਨ ਹਠੂਰ ਤੇ ਪੂਰੀ ਤਰ੍ਹਾਂ ਢੁਕਦੀ ਹੈ ਜੋ ਸੰਘਰਸ਼ਸ਼ੀਲ ਕਾਫ਼ਲਿਆਂ ਨਾਲੋਂ 1 ਸਤੰਬਰ 2009 ਦੀ ਰਾਤ ਸਦਾ ਲਈ ਵਿਛੜ ਗਿਆ। ਬਰਾਬਰੀ ਦੇ ਸਮਾਜ ਲਈ ਜੱਦੋ-ਜਹਿਦ ਦੇ ਕਈ ਦਹਾਕਿਆਂ ਦੇ ਅਨੁਭਵ ਦੇ ਬਾਵਜੂਦ ਉਸ ਵਿੱਚ ਆਗੂ ਵਜੋਂ ਸਵੈ ਪ੍ਰਸ਼ੰਸ਼ਾ ਅਤੇ ਸਵੈ ਸਥਾਪਤੀ ਦੀ ਲਲਕ ਨਹੀਂ ਸੀ। ਉਹ ਇੱਕ ਕਰਮਯੋਗੀ ਹੋਣ ਨੂੰ ਪਹਿਲ ਦਿੰਦਾ ਸੀ। ਉਸ ਦੀਆਂ ਲਿਖਤਾਂ, ਵਿਚਾਰ ਚਰਚਾ ਵਿੱਚ ਨਕਾਰਣ ਦੀ ਥਾਂ ਪ੍ਰੇਰਨਾ ਭਾਰੂ ਰਹੀ। ਉਸ ਨੂੰ ਦੁਸ਼ਮਣਾਨਾ ਅਤੇ ਦੋਸਤਾਨਾਂ ਵਿਰੋਧਤਾਈਆਂ ਦੇ ਫਰਜ਼ ਦੀ ਤਾਮੀਜ਼ ਸੀ। ਲਗਾਤਾਰ ਕੰਮ ਕਰਨਾ ਚਾਹੁਣ ਵਾਲੇ ਕਾਰਕੁਨਾਂ ਲਈ, ਉਸ ਦਾ ਤਹਮੱਲ, ਵਿਚਾਰਾਂ ਦੀ ਸਪੱਸ਼ਟਤਾ, ਵੱਖਰੇ ਵਿਚਾਰਾਂ ਪ੍ਰਤੀ ਸਹਿਣਸ਼ੀਲਤਾ ਆਦਿ ਗੁਣ ਸਦਾ ਰਾਹ ਦਰਸਾਵਾ ਬਣੇ ਰਹਿਣਗੇ। ਪ੍ਰਚਾਰ ਨਾਲ ਕਿਰਦਾਰ ਨੂੰ ਮੇਲਦਿਆਂ, ਮੌਤ ਨਾਲ ਜੁੜੇ ਕਰਮਕਾਂਡਾਂ ਨੂੰ ਨਕਾਰਦਿਆਂ ਉਸ ਨੇ ਮਰਨ ਉਪਰੰਤ ਆਪਣੀ ਦੇਹ ਖ਼ੋਜਕਾਰਜਾਂ ਲਈ ਦੇਣ ਦੀ ਵਸੀਅਤ ਕੀਤੀ ਸੀ। ਜੋ ਇੱਕ ਮੈਡੀਕਲ ਸੰਸਥਾ ਦੇ ਸਪੁਰਦ ਕਰ ਦਿੱਤੀ ਗਈ। ਇਉਂ ਕਰਦਿਆਂ ਉਸ ਨੇ ਸੁਰਗਾਂ ਦੇ ਝੂਠੇ ਲਾਰਿਆਂ 'ਚ ਨਰਕ ਭੋਗ ਰਹੇ ਮਾਨਵਾਂ ਲਈ ਇੱਕ ਅਮਲੀ ਸੁਨੇਹਾ ਦਿੱਤਾ ਹੈ ਕਿ ਇਹੀ ਜਨਮ ਮਹੱਤਵਪੂਰਨ ਹੈ। ਤਰਕਸ਼ੀਲ ਸੁਸਾਇਟੀ ਵਿੱਚ ਲਗਾਤਾਰ ਕੰਮ ਕਰਦਿਆਂ ਹੋਇਆਂ, ਉਸ ਨੇ ਦੂਸਰੀਆਂ ਭਰਾਤਰੀ ਸਮਾਜਕ, ਸਿਆਸੀ ਅਤੇ ਸਭਿਆਚਾਰਕ ਜਥੇਬੰਦੀਆਂ ਨਾਲ ਸਹਿਹੋਂਦ ਰਖਦਿਆਂ ਇਸ ਦੀ ਵਿਲੱਖਣ ਪਛਾਣ, ਕੰਮ ਖ਼ੇਤਰ ਉੱਤੇ ਸਦਾ ਜ਼ੋਰ ਦਿੱਤਾ। ਹਥਲੇ ਲੇਖ਼ ਵਿੱਚ ਸਾਡੇ ਉਸ ਮਰਹੂਮ ਆਗੂ ਨੇ ਕਿੰਨੀਆਂ ਹੀ ਰਮਜ਼ਾਂ ਦਿੱਤੀਆਂ ਹਨ ਜੋ ਸਾਨੂੰ ਹੋਰ ਸੋਚਣ ਤੇ ਵਿਚਾਰਨ ਲਈ ਉਕਸਾਉਂਦੀਆਂ ਰਹਿਣਗੀਆਂ। ਉਨ੍ਹਾਂ ਦੀ ਇਸ ਲਿਖ਼ਤ ਨੂੰ ਆਖਰੀ ਲਿਖ਼ਤ ਨੂੰ ਸ਼ਰਧਾਂਜਲੀ ਵਜੋਂ ਛਾਪਣ ਦਾ ਮਾਣ ਲੈ ਰਹੇ ਹਾਂ।** *...ਅਦਾਰਾ*

ਅਸਲ ਮਸਲਾ ਤਰਕਸ਼ੀਲ ਲਹਿਰ ਦੇ, ਮੈਂਬਰਾਂ ਦੇ ਵਿਕਾਸ ਦਾ ਹੈ, ਉਹਨਾਂ ਉਠਾਣ ਨਾ ਹੋਣਾ ਹੈ। ਇਹ ਜਿੰਨਾ ਹੋਇਆ ਠੀਕ ਹੈ ਜਾਂ ਘੱਟ ਹੈ। ਇਸ ਨੂੰ ਵਿਚਾਰਣ ਦੀ ਲੋੜ ਹੈ। ਤਰਕਸ਼ੀਲ ਸੁਸਾਇਟੀ ਦੁਆਰਾ ਅੱਜ ਤੱਕ ਦੇ ਅਮਲ ਨੂੰ ਰੀਵਿਊ ਅਧੀਨ ਲਿਆ ਕੇ ਸਹੀ ਸਿੱਟਿਆਂ ਪ੍ਰਤੀ ਕਾਡਰ ਨੂੰ ਜਾਣੂੰ ਕਰਵਾਉਣਾ ਸਮੇਂ ਦੀ ਲੋੜ ਹੈ। ਜੱਥੇਬੰਦੀਆਂ ਦੇ ਇਜਲਾਸਾਂ ਵਿੱਚ, ਇਕੱਤਰਤਾਵਾਂ ਤੇ ਮੀਟਿੰਗਾਂ ਦੇ ਫੈਸਲੇ, ਰੀਵਿਊ ਅੱਜ ਕੱਲ ਫਾਰਮੈਲਿਟੀ ਦੇ ਤੌਰ 'ਤੇ ਹੀ ਹੋਣ ਕਾਰਨ ਸਥਿਰਤਾ ਅਖਤਿਆਰ ਕਰ ਜਾਂਦੇ ਹਨ। ਉਹਨਾਂ ਵਿੱਚ ਲਗਾਤਾਰਤਾ ਦੀ ਘਾਟ ਰਹਿੰਦੀ ਹੈ, ਜਿਸ ਕਰਕੇ ਫੈਸਲੇ ਰੀਵਿਊ ਅਧੀਨ ਘੱਟ ਆਉਂਦੇ ਹਨ। ਜੇ ਰੀਵਿਊ ਵਿੱਚ ਆ ਵੀ ਜਾਣ, ਤਾਂ ਖੋਜੀ ਬਿਰਤੀ ਦੀ ਘਾਟ ਕਾਰਨ, ਉੱਥੇ ਹੀ ਫਿਰ ਸਥਿਰ ਹੋ ਜਾਂਦੇ ਹਨ। ਲਗਾਤਾਰਤਾ ਦੀ ਘਾਟ ਕਰਕੇ ਅਮਲ ਅਤੇ ਪ੍ਰਚਾਰ ਸੰਬੰਧੀ, ਮੀਟਿੰਗਾਂ 'ਚ ਹੋਏ ਫੈਸਲਿਆਂ ਨੂੰ ਲਾਗੂ ਕਰਨ ਦੀ ਘਾਟ ਦੇਖੀ ਜਾ ਸਕਦੀ ਹੈ।

ਉਦਾਹਰਣ ਦੇ ਤੌਰ 'ਤੇ ਸਟੇਟ ਵਰਕਿੰਗ ਕਮੇਟੀ 'ਚ ਇਸ ਮਸਲੇ ਨੂੰ ਰੀਵਿਊ ਅਧੀਨ ਵਿਚਾਰ ਕੇ ਸਾਂਝਾ ਫੈਸਲਾ ਹੋਇਆ ਕਿ ਸਾਡੇ ਅਮਲ 'ਚ ਵਿਸ਼ੇਸ਼ ਕਰਕੇ ਵਿਚਾਰਧਾਰਕ ਪਕਿਆਈ ਅਤੇ ਪ੍ਰਚਾਰ 'ਚ ਲਗਾਤਾਰਤਾ ਦੀ ਘਾਟ ਹੈ। ਇਸ ਗੱਲ ਦੀ ਗੰਭੀਰਤਾ ਅਤੇ ਠੋਸ ਗੱਲ ਨੂੰ ਸਮਝਣ ਲਈ ਅਸੀਂ ਦੇਖ ਸਕਦੇ ਹਾਂ ਕਿ ਅੰਧਵਿਸ਼ਵਾਸੀ ਵਿਰੁੱਧ ਪ੍ਰਚਾਰ ਲਈ ਸਾਡੇ ਕਾਡਰ ਤੇ ਲੀਡਰਸ਼ਿਪ ਨੂੰ ਵਿਚਾਰਧਾਰਕ ਅਤੇ ਅਮਲੀ ਤੌਰ 'ਤੇ ਤਿਆਰ ਹੋ ਸਰਗਰਮੀਆਂ 'ਚ ਲਗਾਤਾਰਤਾ ਲਿਆਉਣੀ ਚਾਹੀਦੀ ਹੈ। ਤਰਕਸ਼ੀਲ ਸੁਸਾਇਟੀ ਇੱਕ ਸਿਆਸੀ ਨਹੀਂ, ਸਮਾਜਕ ਜੱਥੇਬੰਦੀ ਹੈ। ਇਸ ਪ੍ਰਸੰਗ 'ਚ ਸਾਡੀ ਜੱਥੇਬੰਦੀ ਵੱਲੋਂ ਵਿਚਾਰਧਾਰਕ ਪੱਧਰ 'ਤੇ ਲਗਾਤਾਰ ਅਮਲ ਚਲਾਉਣ ਦੀ ਲੋੜ ਹੈ। ਇਹ ਸਾਡੇ ਕਾਡਰ ਅਤੇ ਲੋਕਾਂ ਦੋਹਾਂ ਪੱਧਰ ਉੱਪਰ, ਸਦਾ ਵੱਗਦੇ ਪਾਣੀ ਵਾਂਗ ਹੋਣਾ ਚਾਹੀਦਾ ਹੈ। ਇਸ ਗੱਲ ਨੂੰ ਸਮਝਾਉਣ ਲਈ ਜਨਵਰੀ-08 ਅੰਕ 'ਚ ਲਿਖਿਆ ਹੈ ਕਿ, 'ਗਲਤ ਵਿਚਾਰਾਂ ਦਾ ਵਹਾਅ ਲਗਾਤਾਰ ਚੱਲ ਰਿਹਾ ਹੈ, ਇਸ ਲਈ ਸਹੀ ਵਿਚਾਰਾਂ ਦੇ ਨਿਰੰਤਰ ਪ੍ਰਵਾਹ ਦੀ ਲੋੜ ਹੈ' ਧਿਆਨ ਦੇਣ ਯੋਗ ਹੈ।

ਇਸ ਦਾਰਸ਼ਨਿਕ ਸੰਕਲਪ ਦੀ ਸੱਚਾਈ ਨੂੰ ਸਮਝਣ ਅਤੇ ਸਮਝਾਉਣ ਦੀ ਲੋੜ ਹੈ। ਲੋਕਾਂ ਦੇ ਵਿਚਾਰਧਾਰਕ ਵਿਚਾਰਾਂ ਨੂੰ ਬਦਲਣ ਲਈ ਕੋਸ਼ਿਸ਼ਾਂ ਵੱਲ ਵਧਣ ਦੀ ਥਾਂ, ਸਿਆਸੀ ਅਰਥਾਂ ਦੇ ਪ੍ਰਚਾਰ ਦੀ ਧਾਰ ਅਤੇ ਸਰਗਰਮੀਆਂ ਵੱਲ ਰੁਚਿਤ ਹੋਣ ਦੀ ਲੋੜ ਨਹੀਂ। ਸਾਡੀ ਜੱਥੇਬੰਦੀ ਦਾ ਰੋਲ ਕਮਿਊਨਿਸਟ ਇਨ: ਲਹਿਰ ਦੇ ਮਾੜੇ ਦਿਨਾਂ 'ਚ ਉਸ ਦੀ ਥਾਂ ਪੂਰਤੀ ਕਰਨ ਵਾਲਾ ਨਹੀਂ ਹੋਣਾ ਚਾਹੀਦਾ। ਪਰ ਨਵੇਂ ਲੋਕਾਂ ਲਈ ਆਪਣਾ ਵਿਚਾਰਧਾਰਕ ਆਧਾਰ ਵਿਕਸਤ ਕਰਨ ਵੱਲ ਹੋਣਾ ਚਾਹੀਦਾ ਹੈ। ਅਸੀਂ ਜਾਣਦੇ ਹਾਂ ਕਿ ਹਰੇਕ ਸਿਆਸੀ ਇਨਕਲਾਬ ਕਮਿਊਨਿਸਟ ਪਾਰਟੀ ਦੀ ਅਗਵਾਈ 'ਚ ਹੁੰਦਾ ਹੈ। ਜਿਸ ਦਾ ਨਿਸ਼ਾਨਾ ਅਤੇ ਰਾਹ ਸਪਸ਼ਟ ਹੁੰਦਾ ਹੈ। ਉਸ ਦਾ ਪ੍ਰਛਾਵਾ ਤਾਂ ਸਾਡੇ ਪ੍ਰਚਾਰ ਦੀ ਲਗਾਤਾਰਤਾ ਉੱਪਰ ਪੈ ਸਕਦਾ ਹੈ, ਪਰ ਸਿੱਧੇ ਤੌਰ 'ਤੇ ਅਸੀਂ ਉਹਨਾਂ ਦੇ ਅਧੀਨ ਨਹੀਂ ਹੋ ਸਕਦੇ।

ਹਿੰਦੁਸਤਾਨ ਦੀਆਂ ਇਤਿਹਾਸਕ ਹਾਲਤਾਂ ਅਧੀਨ



ਤਰਕਸ਼ੀਲਤਾ ਦੀ ਲੋੜ ਹੈ ਜਾਂ ਨਹੀਂ? ਇਹਨਾਂ ਹਾਲਤਾਂ 'ਚ ਸਮਾਜਕ ਤੇ ਸਿਆਸੀ ਜੱਥੇਬੰਦੀ 'ਚ ਫਰਕ ਰੱਖਣ ਦੀ ਲੋੜ ਹੈ ਜਾਂ ਨਹੀਂ? ਇਸ ਬਾਰੇ ਜੱਥੇਬੰਦੀ 'ਚ ਸਪਸ਼ਟਤਾ ਹੋਣੀ ਚਾਹੀਦੀ ਹੈ। ਇਸ ਸੰਬੰਧੀ ਡੂੰਘੇ, ਸਾਰਥਕ ਬਹਿਸ ਮੁਆਬਸੇ ਅਤੇ ਸਾਂਝੇ ਅਧਿਅਨ ਦੀ ਲੋੜ ਹੈ ਜਿਸ ਤੋਂ ਗੈਰ ਖੋਜੀ ਬਿਰਤੀ ਕਾਰਣ, ਕਈ ਕਾਰਕੂੰਨ ਕੰਨੀ ਕਤਰਾਉਂਦੇ ਹਨ। ਕਾਡਰ ਤੇ ਲੀਡਰਸ਼ਿਪ ਉੱਪਰ ਗੈਰਖੋਜੀ ਬਿਰਤੀ ਦੇ ਜਾਲੇ ਨੂੰ ਲੱਗਣ ਨਹੀਂ ਦੇਣਾ ਚਾਹੀਦਾ। ਜੱਥੇਬੰਦੀ ਦੇ ਰਾਹ ਅਤੇ ਨਿਸ਼ਾਨੇ ਬਾਰੇ ਕਿਸੇ ਵੀ ਤਰ੍ਹਾਂ ਦੀ ਅਸਪਸ਼ਟਤਾ ਅਤੇ ਦੁਬਿਧਾ ਤੋਂ ਛੁਟਕਾਰਾ ਪਾਉਣਦੀ ਲੋੜ ਹੈ।

<u>ਮਸਲੇ :</u> ਭਾਰਤੀ ਇਤਿਹਾਸ ਨੂੰ ਫਰੋਲਣ 'ਤੇ ਇਸ ਵਿੱਚੋਂ ਵਿਰੋਧ ਵਿਕਾਸੀ ਪਦਾਰਥਵਾਦੀ ਤੱਤਾਂ ਦੇ ਵਿਕਾਸ ਤੇ ਵਿਨਾਸ਼ ਨੂੰ ਵਿਚਾਰ ਕੇ ਅਤੇ ਨਿਤਾਰ ਕੇ ਸਿੱਖਿਆ ਲੈਣ 'ਤੇ ਲੋਕਾਂ ਤੱਕ ਲੈ ਜਾਣ ਦਾ ਮਸਲਾ ਸਾਹਮਣੇ ਹੈ। ਅੱਜ ਅਧਿਆਤਮਵਾਦ ਅਧੀਨ ਵਿਚਾਰੇ ਜਾਂਦੇ 'ਸਾਡਾ ਗੌਰਵ ਸਾਡਾ ਵਿਰਸਾ' ਦੇ ਸੱਚ ਤੇ ਕੱਚ ਨੂੰ ਨਿਖੇੜਨ ਦੀ ਲੋੜ ਹੈ। ਸਾਡੀ ਖੋਜ ਭਾਰਤੀ ਸਮਾਜ ਦੀ ਸਮਾਜਕ ਆਰਥਿਕ ਹਾਲਤ ਨੂੰ ਸਮਝਣ 'ਤੇ ਬਦਲਣ ਦੀ ਲੋੜ ਤਹਿਤ ਹੋਣੀ ਚਾਹੀਦੀ ਹੈ। ਇਸ ਗੱਲ ਦੀ ਲੋੜ ਇਸ ਪ੍ਰਸੰਗ ਵਿੱਚ ਹੋਰ ਵੀ ਵੱਧ ਹੈ ਕਿ ਜਦੋਂ ਅਸੀਂ ਭਾਰਤ ਅੰਦਰ ਅੱਜ ਦੀ ਤਰਕਸ਼ੀਲ ਲਹਿਰ ਉੱਤੇ ਝਾਤੀ ਮਾਰਦੇ ਹਾਂ ਤਾਂ ਇਹ ਲੋਕ ਲਹਿਰ ਵੱਲ ਬਣਨ ਦੀ ਬਜਾਏ ਵਿਅਕਤੀਗਤ ਕੋਸ਼ਿਸ਼ਾਂ ਉੱਪਰ ਜ਼ਿਆਦਾ ਨਿਰਭਰ ਦਿਖਾਈ ਦਿੰਦੀ ਹੈ। ਇਸ ਪ੍ਰਸੰਗ ਵਿੱਚ ਹੋਰ ਸੋਚਣਾ ਬਣਦਾ ਹੈ। ਅੱਜ ਦੇ ਮੁਨਾਫ਼ਾਪੱਖੀ ਸਮਾਜਕ ਸਿਸਟਮ ਸੰਬੰਧੀ ਘੋਖ ਪੜਤਾਲ ਕਰਕੇ ਸਮਝਣ ਦੀ ਲੋੜ ਹੈ ਕਿ ਕਿਸਮਤਵਾਦ, ਪੁਨਰਜਨਮ, ਰੱਬ, ਖਾਸ ਕਰਕੇ ਹਿੰਦੂ ਧਰਮ ਦਾ ਅਧਿਆਤਮਵਾਦੀ ਚੌਖਟਾ, ਜਿਹੜਾ ਹੁਣ ਤੱਕ ਧਰਮ ਦੀਆਂ ਲੋਕ ਪੱਖੀ ਵਿਆਖਿਆਵਾਂ ਦੇ ਆਧਾਰ ਅਤੇ ਨਾਸਤਕਤਾ ਦੇ ਆਧਾਰ 'ਤੇ ਉਸਰੀਆਂ ਲਹਿਰਾਂ ਨੂੰ ਰੂੜੀਵਾਦੀ ਧਰਮ 'ਚ ਬਦਲਣ ਤੇ ਅਧਿਆਤਮਵਾਦ ਦੇ ਪ੍ਰਚਾਰਕ ਬਣਾਉਣ 'ਚ ਮੁਹਾਰਤ ਹਾਸਲ ਕਰ ਚੁੱਕਾ ਹੈ। ਅੱਜ ਆਰ.ਐਸ.ਐਸ ਵੱਲੋਂ ਸੰਘ ਪ੍ਰੀਵਾਰ ਦੀ ਅਗਵਾਈ 'ਚ ਕਿਆਸੇ ਜਾ ਰਹੇ ਫਾਸ਼ੀਵਾਦੀ ਰੁਝਾਨ ਨੂੰ ਸਮਝਣ ਦੀ ਲੋੜ ਹੈ, ਇਸ ਦਾ ਪਰਦਾਫਾਸ਼ ਕਰਨ ਦੀ ਲੋੜ ਹੈ। ਇਸ ਮਸਲੇ ਪ੍ਰਤੀ ਅਸਪਸ਼ਟਤਾ, ਨਿਰਾਸ਼ਤਾ ਪੈਦਾ ਕਰਦੀ ਰਹੇਗੀ।

ਉਪਰੋਕਤ ਸਭ ਕਾਸੇ ਲਈ ਸਭ ਤੋਂ ਵੱਧ ਜਰੂਰੀ ਹੈ, ਸਮੂਹਕ ਪੱਧਰ 'ਤੇ ਵਿਚਾਰਧਾਰਕ ਪ੍ਰਪੱਕਤਾ ਦੇ ਅਮਲ ਦਾ ਚੱਲਣਾ, ਜੋ ਹਮੇਸ਼ਾਂ ਖੋਜੀ ਬਿਰਤੀ ਪੈਦਾ ਕਰੇਗਾ। ਸਾਡੀ ਵਿਚਾਰਧਾਰਾ ਵਿਰੋਧ ਵਿਕਾਸੀ ਪਦਾਰਥਵਾਦੀ ਹੈ। ਸਾਡਾ ਇਹ ਦ੍ਰਿਸ਼ਟੀਕੋਣ ਬਣੇ? ਇਸ ਦੀ ਅਹਿਮੀਅਤ, ਲੋੜ ਅਤੇ ਗਹਿਰਾਈ ਨੂੰ ਦੇਖਦਿਆਂ ਕੋਸ਼ਿਸ਼ਾਂ ਅਤੇ ਸਮਾਂ ਕੱਢਣ ਦੀ ਅਣਸਰਦੀ ਲੋੜ ਹੈ। ਫਿਰ ਅਸੀਂ, ਜੱਥੇਬੰਦੀ ਨੂੰ ਵਿਅਕਤੀਗਤ ਧੁਰਲੀਆਂ ਤੋਂ ਹਟਾ ਕੇ ਸਮੂਹਕ ਸਾਂਝੇ ਅਤੇ ਲਗਾਤਾਰ ਯਤਨਾਂ ਵੱਲ ਮੋੜਨ ਦੇ ਰਾਹ ਪੈ ਸਕਾਂਗੇ। ਲਾਜਮੀ ਇਹ ਲੰਮਾ ਅਮਲ ਹੋਵੇਗਾ, ਜਿਸ ਨਾਲ ਸਹਿਜੇ-ਸਹਿਜੇ ਵਿਅਕਤੀਗਤ ਬੇਲੋੜੀ ਵਿਰੋਧਤਾ ਦੀ ਥਾਂ ਵਿਚਾਰਧਾਰਕ ਪਕਿਆਈ ਤੇ ਗੰਭੀਰਤਾ ਆਏਗੀ। ਇਸ ਗੱਲ ਨੂੰ ਸਮਝਣ ਦੀ ਲੋੜ ਹੈ ਕਿ ਵਿਚਾਰਧਾਰਕ ਅਸਪਸ਼ਟਤਾ ਕਰਕੇ ਸਿਰਫ਼ ਸੁਹਿਰਦਤਾ ਵਸ ਕੀਤੇ ਪ੍ਰਚਾਰ ਤੇ ਕਾਰਜ ਜਰੂਰੀ ਨਹੀਂ, ਕਿ ਸਾਡੇ ਰਾਹ ਅਤੇ ਨਿਸ਼ਾਨੇ ਦੀ ਸੇਵਾ ਕਰਨ। ਲਹਿਰ ਦੇ ਵਿਕਾਸ ਲਈ ਇਹ ਜਰੂਰੀ ਹੈ, ਕਿਉਂਕਿ ਅਧਿਆਤਮਵਾਦੀ ਬਘਿਆੜ ਦਾ ਮੂੰਹ ਬਹੁਤ ਚੌੜਾ ਹੋਣ ਕਾਰਣ, ਉਸ ਵਿੱਚ ਗਰਕਣ ਦਾ ਖਤਰਾ ਸਦਾ ਖੜਾ ਕਰ ਰਹਿੰਦਾ ਹੈ। ਇਸ ਪ੍ਰਸੰਗ 'ਚ ਸਾਨੂੰ ਸਾਡੇ ਵੱਲੋਂ ਛਾਪੇ ਜਾ ਰਹੇ ਸਾਹਿਤ ਨੂੰ ਘੋਖਣ ਦੀ ਲੋੜ ਹੈ। ਵਿਚਾਰਧਾਰਕ ਸਪਸ਼ਟਤਾ ਰਾਹੀਂ ਹੀ ਰਾਹ ਤੇ ਨਿਸ਼ਾਨੇ ਦੀ ਸਪਸ਼ਟਤਾ ਹੁੰਦੀ ਹੈ। ਵਿਚਾਰਧਾਰਕ ਪ੍ਰਪੱਕਤਾ ਅਤੇ ਸਪਸ਼ਟਤਾ ਲਈ, ਸਿਖਿਆ ਸਭ ਤੋਂ ਵੱਡਾ ਰੋਲ ਨਿਭਾਉਂਦੀ ਹੈ। ਸਕੂਲ, ਘਰ, ਸਮਾਜ, ਦੋਸਤਾਂ ਦਾ ਘੇਰਾ, ਸੱਭਿਆਚਾਰ, ਇਕੱਤਰਤਾਵਾਂ ਸੰਸਕਾਰ ਜਾਂ ਮੇਲੇ ਅਨੇਕਾਂ ਕਿਸਮਾਂ ਹਨ, ਸਾਡੀ ਸਿੱਖਿਆ ਦੀਆਂ, ਜਿੰਨ੍ਹਾਂ 'ਚ ਵਿਚਾਰਧਾਰਾਂ ਦੇ ਪ੍ਰਚਾਰ ਪ੍ਰਸਾਰ ਲਈ ਸੰਭਾਵਨਾਵਾਂ, ਢੰਗ ਅਤੇ ਅਮਲੀ ਕਾਰਵਾਈਆਂ ਵਿਉਂਤਣੀਆਂ ਚਾਹੀਦੀਆਂ ਹਨ। ਜਿੱਥੇ ਵੀ ਹੋ ਸਕੇ, ਹਰ ਸੰਭਵ ਰੂਪ ਵਿੱਚ ਸਹਿਜ ਅਮਲ ਰਾਹੀ ਸਮੇਂ ਤੇ ਸਥਾਨ ਅਨੁਸਾਰ, ਪ੍ਰਚਾਰ ਕਰਨ ਦੇ ਯਤਨ ਹੋਣੇ ਚਾਹੀਦੇ ਹਨ। ਅਧਿਆਤਮਕ ਨਜ਼ਰੀਏ ਦੇ ਆਪਾ ਵਿਰੋਧ ਦਿਖਾ ਕੇ ਸਪਸ਼ਟ ਕਰਨ ਦੀ ਲੋੜ ਹੈ। ਇਤਿਹਾਸਕ ਖੋਜ ਪੜਤਾਲ ਦੇ ਅਧੀਨ ਹੀ ਸਾਨੂੰ ਸਾਡੀ ਜੱਥੇਬੰਦੀ ਅੰਦਰ ਤਰਕਸ਼ੀਲਤਾ ਦੇ ਅਰਥ, ਰੱਬ ਦੇ ਸੰਕਲਪ, ਧਰਮ ਦੀ ਲੋੜ ਤੇ ਖਾਤਮੇ ਦਾ ਇਤਿਹਾਸ, ਨਾਸਤਿਕਤਾ, ਇਤਿਹਾਸਕ ਵਿਕਾਸ ਆਦਿ ਬਾਰੇ ਸਾਂਝਾ ਮਤ ਤਿਆਰ ਕਰਕੇ ਕਾਡਰ ਨੂੰ ਸਿੱਖਿਅਤ ਕੀਤਾ ਜਾ ਸਕਦਾ ਹੈ, ਤਾਂ ਕਿ ਪ੍ਰਚਾਰ ਦਾ ਬੱਝਵਾਂ ਹਮਲਾ ਲਗਾਤਾਰ ਜਾਰੀ ਰਹੇ। ਮਨੁੱਖ ਅਤੇ ਕੁਦਰਤ ਨਾਲ ਸੰਬੰਧਤ ਸਮੱਸਿਆਵਾਂ ਪ੍ਰਤੀ ਲੋਕਾਂ ਨੂੰ ਜਾਗਰੂਕ ਕਰਦਿਆਂ ਲੋਕਾਂ ਦਾ ਨਜ਼ਰੀਆਂ ਵਿਰੋਧ ਵਿਕਾਸੀ ਪਦਾਰਥਵਾਦੀ ਬਨਾਉਣ ਲਈ ਲਗਾਤਾਰ ਪ੍ਰਚਾਰ ਕਰਨ ਦੀ ਮੁਹਾਰਤ ਸਿੱਖਣ ਤੇ ਅਪਨਾਉਣ ਦੀ ਲੋੜ ਹੈ। ਪ੍ਰਦੂਸ਼ਨ (ਆਵਾਜ਼, ਪਾਣੀ, ਧਰਤੀ, ਹਵਾ ਆਦਿ) ਸੰਬੰਧੀ ਬੀਮਾਰੀਆਂ (ਨਵੀਆਂ, ਬੇਇਲਾਜ ਤੇ ਇਲਾਜਯੋਗ) ਸੰਬੰਧੀ ਆਪਣੇ ਨਜ਼ਰੀਏ ਰਾਹੀਂ ਵਿਰੋਧੀ ਨਜ਼ਰੀਏ ਦੀ ਚੀਰ-ਫਾੜ ਕਰਦਿਆਂ, ਲੋਕਾਂ ਨੂੰ ਵਿਗਿਆਨਕ ਨਜ਼ਰੀਆਂ ਸਿਖਾਉਣ ਦੀ ਮੁਹਾਰਤ ਦੀ ਲੋੜ ਹੈ।

ਇਸੇ ਤਰ੍ਹਾਂ ਨਸ਼ੇ, ਭਰੂਣ ਹੱਤਿਆ, ਲੋਕ ਵਿਰੋਧੀ ਸਾਹਿਤ, ਆਬਾਦੀ ਦਾ ਵਾਧਾ, ਕੁਦਰਤ ਦਾ ਵਿਕਾਸ, ਸਮਾਜਕ, ਸੰਸਕਾਰਾਂ ਦੇ ਵਿਨਾਸ਼ ਤੇ ਵਿਕਾਸ ਦੀ ਲੋੜ ਆਦਿ ਵਿਸ਼ਿਆਂ ਨੂੰ ਢਾਲ ਬਣਾ ਕੇ ਲੋਕਾਂ 'ਚ ਵਿਗਿਆਨਕ ਨਜ਼ਰੀਏ, ਸਾਂਝੀਆਂ ਵਿਆਖਿਆਵਾਂ ਵਿਕਸਤ ਕਰਨ ਦੀ ਲੋੜ ਹੈ। ਅਧਿਆਤਮਵਾਦੀ, ਲੋਕਾਂ 'ਚ ਆਪਣਾ ਆਧਾਰ ਬਨਾਉਣ ਲਈ, ਮੁੱਖ ਤੌਰ 'ਤੇ ਇਹੀ ਵਿਸ਼ੇ ਸਮਾਜ ਸੇਵਾ ਦੇ ਨਾਂ ਹੇਠ ਵਰਤ ਰਹੇ ਹਨ। ਜਾਦੂ ਦੇ ਟਰਿੱਕਾਂ ਵਾਂਗ, ਅੰਧ-ਵਿਸ਼ਵਾਸੀ ਸੋਚਣ ਢੰਗ, ਨੂੰ ਉਹ ਲੋਕਾਂ ਨੂੰ ਆਪਣੇ ਵੱਲ ਖਿੱਚਣ ਲਈ ਵਰਤਦੇ ਹਨ। ਉਹ ਵੀ ਕੁਤਰਕ ਰਾਹੀਂ ਅਧਿਆਤਮ ਦੀ ਪੁੱਠ ਦਿੰਦੇ ਹਨ ਕਿਉਂਕਿ ਲੋਕਾਂ 'ਚ ਗਲਤ ਜਾਂ ਠੀਕ ਵਿਚਾਰਾਂ ਦੀ Conditioning ਸਿਰਫ਼ ਤੇ ਸਿਰਫ਼ ਤਰਕਸ਼ੀਲ ਸੋਚਣ ਢੰਗ ਦੇ ਪ੍ਰਚਾਰ ਰਾਹੀਂ ਸੰਭਵ ਹੈ। ਇਸ ਦਾ ਠੀਕ ਜਾਂ ਗਲਤ ਹੋਣਾ, ਪਿਛਲੀਆਂ ਵਿਚਾਰਧਾਰਾਵਾਂ ਅਤੇ ਉਹਨਾਂ ਦੀ ਸਮੇਂ ਅਤੇ ਸਥਾਨ ਅਨੁਸਾਰ ਠੀਕ ਜਾਂ ਗਲਤ ਹੋਣਾ ਉੱਪਰ ਨਿਰਭਰ ਹੈ। ਹਿੰਦੁਸਤਾਨ ਦੇ ਅਧਿਆਤਮਵਾਦੀ ਵਿਚਾਰਵਾਨ ਇਸ ਸੱਚਾਈ ਨੂੰ ਸਦੀਆਂ ਤੋਂ ਜਾਣਦੇ ਹਨ ਅਤੇ ਵਰਤਦੇ ਰਹੇ ਹਨ। ਭਾਰਤੀ ਇਤਿਹਾਸ ਵਿੱਚ ਇਸ ਢੰਗ ਰਾਹੀਂ ਹੀ ਵੱਖ-ਵੱਖ ਸਮਿਆਂ 'ਤੇ ਹਾਲਤਾਂ ਅਨੁਸਾਰ, ਨਾਸਤਿਕ ਜਾਂ ਅਗਾਂਹਵਧੂ ਵਿਚਾਰਧਾਰਕ ਲਹਿਰਾਂ ਦਾ ਵਿਕਾਸ ਸੰਭਵ ਹੋ ਸਕਿਆ ਹੈ। ਤਰਕਸ਼ੀਲ ਸੁਸਾਇਟੀ ਨੇ ਵੀ ਆਪਣੇ ਐਲਾਨਨਾਮੇ 'ਚ ਦਰਸਾਇਆ ਹੈ, ਰੱਬ ਅਤੇ ਧਰਮ ਦਾ ਆਗਾਜ਼ ਕੁਦਰਤੀ ਘਟਨਾਵਾਂ ਦੇ ਰਹੱਸ ਅਤੇ ਕਰੋਪੀ 'ਚੋਂ ਹੋਇਆ ਹੈ। ਇਸ ਲਈ ਸਾਡੀ ਅਣਸਰਦੀ ਲੋੜ ਹੈ ਕਿ ਲੋਕ ਲਹਿਰਾਂ ਦੇ ਵਿਕਾਸ ਲਈ, ਲੋਕਾਂ ਦੇ ਮਨਾਂ ਵਿੱਚ ਕੰਡੀਸ਼ਨਡ ਹੋਏ ਅਧਿਆਤਮਵਾਦ ਨੂੰ ਸਾਡੀ ਫਿਲਾਸਫੀ ਦੇ ਲਗਾਤਾਰ ਅਤੇ ਸਹਿਜ ਅਮਲ ਰਾਹੀਂ ਹੀ ਖੋਰਿਆ ਜਾ ਸਕਦਾ ਹੈ। ਅਮਲੀ ਨੁਕਤੇ ਦੇ ਤੌਰ 'ਤੇ ਸਾਨੂੰ ਜੋਤਸ਼ੀਆਂ, ਤਾਂਤਰਿਕਾਂ ਅਤੇ ਸਾਰੇ ਬਾਬਿਆਂ ਦੇ ਪ੍ਰਭਾਵ ਦੇ ਵਿਰੁੱਧ ਪ੍ਰਚਾਰ ਜਾਰੀ ਰੱਖਣਾ ਚਾਹੀਦਾ ਹੈ। ਇਸ ਅਮਲ 'ਚ ਅਸੀਂ ਪਹਿਲਾਂ ਵੀ ਜਾਦੂ ਦੇ ਟਰਿੱਕ ਅਤੇ ਮਨੋਰੋਗ ਸਲਾਹ ਕੇਂਦਰ ਰਾਹੀਂ ਪ੍ਰਚਾਰ ਕਰ ਰਹੇ ਹਾਂ। ਹੁਣ ਇਸ ਦੇ ਨਾਲ-ਨਾਲ ਖਾਸ ਕਰਕੇ ਤਾਂਤਰਿਕਾਂ ਵਿਰੁੱਧ, ਕਾਨੂੰਨੀ ਤਹਿਤ ਕੇਸ ਰਜਿਸਟਰ ਕਰਵਾਉਣ ਦਾ ਅਮਲ ਅਤੇ ਲਗਾਤਾਰ ਮੰਗ ਅਤੇ ਯਾਦ ਪੱਤਰ ਦੇਣ ਦਾ ਅਮਲ ਜਾਰੀ ਰੱਖਣਾ ਚਾਹੀਦਾ ਹੈ। ਇਸ ਦਾ ਪ੍ਰਾਪੇਗੰਡਾ ਆਪਣੇ ਮੈਗਜ਼ੀਨ 'ਚ ਕਰਨਾ ਚਾਹੀਦਾ ਹੈ। ਪਹਿਲੇ ਪ੍ਰਚਾਰ ਨੇ ਇਸ ਖੇਤਰ 'ਚ ਮਾਨਤਾ ਸਥਾਪਤੀ ਕੀਤੀ ਹੈ ਅਤੇ ਇਸ ਨੂੰ ਅੱਗੇ ਤੋਰਨਾ ਸਾਡੀ ਅਣਸਰਦੀ ਲੋੜ ਹੈ। ਇਸ ਅਮਲ ਨੂੰ ਆਮ ਲੋਕਾਂ ਦੀ ਚੇਤਨਾ ਵਧਾਉਣ ਦਾ ਹਿੱਸਾ ਬਨਾਉਣ ਲਈ ਲੋੜ ਹੈ ਕਿ ਅੰਗਰੇਜ਼ਾਂ ਤੋਂ ਸਿੱਖੇ ਪ੍ਰਸ਼ਾਸ਼ਨ ਤੇ ਵਿਧਾਨ ਤੇ ਸੰਵਿਧਾਨ ਵੱਲੋਂ ਵਰਤੇ ਜਾਂਦੇ ਹਥਿਆਰ ਤਹਿਤ ਅਸੀਂ ਸਿੱਧੇ ਇੰਨ੍ਹਾਂ ਨਾਲ ਹੱਥੋਪਾਈ ਹੋਣ 'ਤੇ ਪ੍ਰਸ਼ਾਸ਼ਨ ਨੂੰ ਡੰਡੇ ਵਾਲਾ ਦਰਸ਼ਕ ਬਣਾਉਣ ਦੀ ਥਾਂ ਇਹਨਾਂ ਦੀ ਹੋਂਦ ਨੂੰ ਸੰਵਿਧਾਨਕ ਤੌਰ 'ਤੇ ਗੈਰ ਕਾਨੂੰਨੀ ਸਾਬਤ ਕਰਨ ਅਤੇ ਪ੍ਰਚਾਰ ਰਾਹੀਂ ਇੰਨ੍ਹਾਂ ਨੂੰ ਸਮਾਜਕ ਤੌਰ 'ਤੇ ਨਕਾਰਨ ਵੱਲ ਵਧੀਏ। ਚੱਲ ਰਹੇ ਇਹਨਾਂ ਗੈਰ ਕਾਨੂੰਨੀ ਕਾਰੋਬਾਰਾਂ ਲਈ ਪ੍ਰਬੰਧਕੀ ਤੇ ਸਿਆਸੀ ਪ੍ਰਸ਼ਾਸ਼ਨ ਨੂੰ ਜ਼ਿੰਮੇਵਾਰ ਠਹਿਰਾਈਏ। ਇਸ ਅਮਲ ਨੂੰ ਹੇਠਾਂ ਤੋਂ ਲੈ ਕੇ, ਕੌਮੀ ਅਤੇ ਕੌਮਾਂਤਰੀ ਤੱਕ ਚਲਾ ਕੇ ਸਾਡੇ ਹਮਾਇਤੀ ਅਤੇ ਵਿਰੋਧੀਆਂ ਨੂੰ ਵੱਖ-ਵੱਖ ਕਰਨ ਵੱਲ ਵਧੀਏ। ਅੱਜ ਪਿੱਛਾਖੜੀ, ਜਾਗੀਰੂ ਸੰਸਥਾਵਾਂ ਨੂੰ ਖਤਮ ਕਰਨ ਦੀ ਥਾਂ ਸਾਮਰਾਜ ਦੀ ਸੋਚ ਇਹਨਾਂ ਸੰਸਥਾਵਾਂ ਨੂੰ ਸੰਸਾਰ ਪੱਧਰ 'ਤੇ ਚਲਾਉਣ ਦੀ ਹੋ ਚੁੱਕੀ ਹੈ। ਸਮਾਜ ਦੀਆਂ ਇਹਨਾਂ ਪਿਛਾਖੜੀ ਸਰਗਰਮੀਆਂ ਨੂੰ ਸਰਮਾਏ ਦਾਰੀ ਦੇ ਪਹਿਲੇ ਅਗਾਂਹਵਧੂ ਰੋਲ ਨਾਲ ਟਕਰਾ ਕੇ ਤਰਕਸ਼ੀਲ ਸੋਚਣ (ਵਿਧੀ) ਵਿਚਾਰਨ ਢੰਗ ਰਾਹੀਂ ਲੋਕਾਂ ਅੰਦਰ ਕਲਾਤਮਕ ਤੌਰ 'ਤੇ ਸਮਾਜਵਾਦੀ ਅਤੇ ਖੋਜੀ ਬਿਰਤੀ ਪੈਦਾ ਕਰਨ ਦੀ ਲੋੜ ਹੈ। ਦਿਸ਼ਾ ਦੇ ਅਮਲੀ ਨੁਕਤੇ 'ਚ ਸਾਨੂੰ ਸਮਾਜਕ ਸੰਸਕਾਰਾਂ ਦੀ ਮਹੱਤਤਾ ਅਤੇ ਇਹਨਾਂ ਨੂੰ ਸਮੇਂ ਤੇ ਲੋੜ ਅਨੁਸਾਰ ਬਦਲਣ ਦੀ ਲੋੜ ਬਾਰੇ ਸਮਝਣ 'ਤੇ ਪ੍ਰਚਾਰਨ ਦੀ ਲੋੜ ਹੈ। ਮਨੋਰੋਗ ਸਲਾਹ ਕੇਂਦਰ ਚਲਾਈ ਰੱਖਣ ਅਤੇ ਨਵੇਂ ਸਮਾਜ ਸੇਵੀ ਸੰਸਕਾਰਾਂ ਜਿਵੇਂ ਅੱਖ ਦਾਨ, ਖ਼ੂਨਦਾਨ ਆਦਿ ਰਾਹੀਂ ਪੁਰਾਣੇ ਸੰਸਕਾਰਾਂ ਵਿਰੁੱਧ ਪ੍ਰਚਾਰ ਦਾ ਹਥਿਆਰ ਬਨਾਉਣ ਲਈ ਇਸ ਸੰਬੰਧੀ ਇਤਿਹਾਸਕ ਜਾਣਕਾਰੀ ਅਤੀ ਜਰੂਰੀ ਹੈ। ਅੱਜ ਦੇ ਸਮਾਜਕ ਸੰਸਕਾਰ ਵਿਗਿਆਨ ਆਧਾਰਿਤ ਹੋਣਗੇ ਇਸ ਲਈ ਵਿਗਿਆਨ ਸੰਬੰਧੀ ਹਰ ਤਰ੍ਹਾਂ ਦੀ ਪੁਰਾਣੀ ਤੇ ਨਵੀਂ ਜਾਣਕਾਰੀ ਦੀ ਲੋੜ ਹੈ। ❑

**ਯਾਦ**

ਹਿੰਮਤ ਕਰ ਜੇ ਕਠਿਨਾਈਆਂ ਨੇ,
ਹੰਝੂਆਂ ਨੇ ਤਕਦੀਰਾਂ ਕਦ ਪਲਟਾਈਆਂ ਨੇ।
ਜਿਨ੍ਹਾਂ ਠੋਕਰ ਨੂੰ ਠੋਕਰ ਮਾਰੀ ਹੈ,
ਉਨ੍ਹਾਂ ਨੂੰ ਹੀ ਰਾਸ ਠੋਕਰਾਂ ਆਈਆਂ ਨੇ।

**ਇੰਦਰਜੀਤ ਹਸਨਪੁਰੀ**

* ਮੂੰਹੋਂ ਬੋਲਦਾ ਵਿਕਾਸ ਸਾਡੇ ਪਿੰਡ ਦਾ,
ਸਿਵਿਆਂ ਦੀ ਟੌਰ ਕੱਢ ਤੀ

o—o

* ਸੁਬ੍ਹਾ ਉੱਠ ਕੇ ਗੁਰਾਂ ਦਾ ਨਾਮ ਜਪਦਾ
ਬਿਜਲੀ ਦੀ ਕੁੰਡੀ ਪੱਟ ਕੇ

**ਜਗਸੀਰ ਜੀਦਾ**

*ਮੈਗਜ਼ੀਨ 'ਚ ਛਪਦੀਆਂ ਰਚਨਾਵਾਂ ਸਬੰਧੀ ਤੁਸੀਂ ਆਪਣੇ ਸੁਝਾਅ ਐੱਸ.ਐੱਮ.ਐੱਸ. ਰਾਹੀਂ ਵੀ ਭੇਜ ਸਕਦੇ ਹੋ: --95010-62085* ❑



# ਗਿਆਨ ਸ਼ਾਸਤਰ



ਪ੍ਰੋ. ਸ਼ੁਭਪ੍ਰੇਮ

ਗਿਆਨ ਸ਼ਾਸਤ੍ਰ, ਜਿਸਨੂੰ ਭਾਰਤੀ ਫਲਸਫ਼ੇ ਵਿੱਚ 'ਮੀਮਾਂਸਾ' ਅਤੇ ਪੱਛਮੀ ਫਲਸਫੇ ਵਿੱਚ 'Epistemology' ਕਿਹਾ ਜਾਂਦਾ ਹੈ, ਕਿਸੇ ਵਸਤੂ ਜਾਂ ਵਰਤਾਰੇ ਦਾ ਗਿਆਨ ਨਹੀਂ ਬਲਕਿ ਗਿਆਨ ਦਾ ਗਿਆਨ ਹੈ। ਇਸ ਵਿੱਚ ਗਿਆਨ ਦੀ ਪ੍ਰਕ੍ਰਿਤੀ, ਸ੍ਰੋਤ ਅਤੇ ਮਨੁੱਖੀ ਗਿਆਨ ਦੀਆਂ ਸੀਮਾਵਾਂ ਦਾ ਅਧਿਐਨ ਕੀਤਾ ਜਾਂਦਾ ਹੈ। ਤੁਸੀ ਪੁੱਛ ਸਕਦੇ ਹੋ ਕਿ ਆਪਣੇ ਆਪ ਵਿੱਚ ਜੋ ਚੀਜ਼ ਗਿਆਨ ਹੈ ਉਸਦਾ ਅੱਗੇ ਅਧਿਐਨ ਕਰਨ ਦੀ ਕੀ ਤੁਕ ਹੈ? ਇਸ ਦਾ ਜੁਆਬ ਇਹ ਹੈ ਕਿ ਹਰ ਵਿਅਕਤੀ ਉਸ ਸੰਸਾਰ ਨੂੰ ਜਿਸ ਵਿੱਚ ਉਹ ਰਹਿ ਰਿਹਾ ਹੈ, ਸਮਝਣ ਦਾ ਇੱਛਾਵਾਨ ਹੈ। ਜੇਕਰ ਸੰਸਾਰ ਸਧਾਰਨ ਹੁੰਦਾ ਤਾਂ ਕਿਸੇ ਸਿਧਾਂਤ, ਥੀਉਰੀ ਦੀ ਲੋੜ ਨਾ ਹੁੰਦੀ। ਸੰਸਾਰ ਦੀਆਂ ਖਾਸੀਅਤਾਂ, ਘਟਨਾਵਾਂ ਕਿਸੇ ਸੌਖੀ ਵਿਆਖਿਆ ਦੇ ਵੱਸ ਵਿੱਚ ਨਹੀਂ ਆਉਂਦੀਆਂ। ਆਮ ਵਿਅਕਤੀ ਅਕਸਰ ਆਪਣੇ ਸੰਸਾਰ ਦਾ ਸਧਾਰਨੀਕਰਨ ਕਰਕੇ ਇਸ ਨੂੰ ਸਮਝ ਲੈਣ ਦਾ ਭਰਮ/ ਦਾਅਵਾ ਪਾਲ ਲੈਂਦਾ ਹੈ। ਪਰੰਤੂ ਫਲਸਫ਼ੀ ਇਸ ਤਰ੍ਹਾਂ ਨਹੀਂ ਕਰਦੇ। ਕਿਸੇ ਵੀ ਚਿੰਤਨਸ਼ੀਲ ਵਿਅਕਤੀ ਨੂੰ ਸੰਸਾਰ ਨੂੰ ਸਮਝਣ ਲਈ ਇੱਕ ਦ੍ਰਿਸ਼ਟੀਕੋਣ ਦੀ ਜ਼ਰੂਰਤ ਹੁੰਦੀ ਹੈ। ਗਿਆਨ ਸ਼ਾਸਤ੍ਰ ਇਸ ਦ੍ਰਿਸ਼ਟੀ ਕੋਣ ਦੀ ਪਰਖ ਕਰਦਾ ਹੈ ਕਿ ਕੀ ਇਹ ਠੀਕ ਹੈ ਜਾਂ ਨਹੀਂ। ਦੁਨੀਆਂ ਬਾਰੇ ਸਾਡੀ ਵਾਕਫ਼ੀ ਨੂੰ ਜਦੋਂ ਗਿਆਨ ਸ਼ਾਸਤ੍ਰ ਦੀ ਕਸੌਟੀ ਤੇ ਪਰਖਿਆ ਜਾਂਦਾ ਹੈ ਤਾਂ ਪਤਾ ਚੱਲਦਾ ਹੈ ਕਿ ਸਾਡੀਆਂ ਬਹੁਤ ਸਾਰੀਆਂ ਧਾਰਨਾਵਾਂ, ਵਿਆਖਿਆਵਾਂ ਉਨੀਆਂ ਸਹੀ ਨਹੀਂ ਹੁੰਦੀਆਂ ਜਿੰਨੀਆਂ ਅਸੀਂ ਮੰਨ ਕੇ ਚੱਲਦੇ ਹਾਂ ਬਲਕਿ ਬਹੁਤ ਵਾਰੀ ਸਾਡੇ ਪੱਕੇ ਵਿਸ਼ਵਾਸ ਵੀ ਸ਼ੱਕੀ ਅਤੇ ਭੁਲੇਖੇ ਦਾ ਸ਼ਿਕਾਰ ਹੁੰਦੇ ਹਨ। ਅਜਿਹੇ ਸ਼ੱਕ ਤੇ ਭੁਲੇਖੇ ਸੰਸਾਰ ਦੀ ਉਸ ਬੇਤਰਤੀਬੀ ਦਾ ਨਤੀਜਾ ਹੁੰਦੇ ਹਨ ਜਿਸ ਨੂੰ ਬਹੁਤ ਲੋਕ ਨੋਟ ਤਾਂ ਕਰਦੇ ਹਨ ਪਰ 'ਚੱਲ ਹੋਊ' ਆਖ ਕੇ ਛੱਡ ਦਿੰਦੇ ਹਨ। ਦੁਨੀਆਂ ਬਾਰੇ ਇਸ ਤਰ੍ਹਾਂ ਦੀਆਂ ਬੇਤਰਤੀਬੀਆਂ, ਸਮੱਸਿਆਕਾਰ, ਗੁੰਝਲਾਂ, ਵਿਰੋਧਾਭਾਸ ਤਾਂ ਬਹੁਤ ਹਨ ਪਰ ਇੱਥੇ ਮੁੱਦੇ ਨੂੰ ਸਮਝਣ ਲਈ ਸਿਰਫ਼ ਦੋ ਨੂੰ ਹੀ ਵਿਚਾਰਿਆ ਜਾਵੇਗਾ।

**ਗਿਆਨ ਸ਼ਾਸਤਰ ਦੀਆਂ ਦੋ ਸਮੱਸਿਆਵਾਂ :**

**1) ਬਾਹਰਮੁਖੀ ਦੁਨੀਆ ਬਾਰੇ ਸਾਡਾ ਗਿਆਨ :** ਅਸੀਂ ਬੜੀ ਵਾਰ ਨੋਟਿਸ ਕਰਦੇ ਹਾਂ ਕਿ ਪਾਣੀ ਵਿੱਚ ਪਾਈ ਸੋਟੀ ਮੁੜੀ ਹੋਈ ਲੱਗਦੀ ਹੈ, ਰੇਲਵੇ ਦੀਆਂ ਲਾਈਨਾਂ ਦੂਰ ਜਾ ਕੇ ਮਿਲਦੀਆਂ ਲੱਗਦੀਆਂ ਹਨ ਜਾਂ ਗਰਮੀਆਂ ਦੇ ਦਿਨਾਂ ਵਿੱਚ ਸੜਕ ਉੱਪਰ ਪਾਣੀ ਦਿਖਾਈ ਦਿੰਦਾ ਹੈ, ਪਰ ਸਾਨੂੰ ਪਤਾ ਹੈ ਕਿ ਅਜਿਹਾ ਨਹੀਂ ਹੈ। ਇਹ ਵਰਤਾਰੇ ਭੁਲੇਖਾ ਪਾਊ ਹਨ ਜੇਕਰ ਅਸੀਂ ਸੰਸਾਰ ਨੂੰ ਉਵੇਂ ਹੀ ਮੰਨ ਲਈਏ ਜਿਵੇਂ ਇਹ ਦਿਸਦਾ ਹੈ ਤਾਂ ਇਸ ਵਿੱਚ ਬਹੁਤ ਕੁਝ ਭੁਲੇਖਾ ਪਾਊ ਹੋਵੇਗਾ। ਜਿਵੇਂ ਅਸੀਂ ਪਾਣੀ ਵਿੱਚ ਪਈ ਸੋਟੀ ਨੂੰ ਮੁੜੀ ਹੋਈ ਅਤੇ ਰੇਲਵੇ ਲਾਈਨਾਂ ਨੂੰ ਮਿਲਦੀਆਂ ਹੋਈਆਂ ਮੰਨ ਲਈਏ।

ਅਸੀਂ ਅਕਸਰ ਇਹ ਕਹਿ ਕੇ ਛੱਡ ਦਿੰਦੇ ਹਾਂ ਕਿ ਇਹ ਨਜ਼ਰ ਦੇ ਭੁਲੇਖੇ ਹਨ ਇਸ ਵਿੱਚ ਕੋਈ ਗੰਭੀਰ ਗੱਲ ਨਹੀਂ ਹੈ। ਪਰੰਤੂ ਜੇਕਰ ਅਸੀਂ ਗਿਆਨ ਸ਼ਾਸਤ੍ਰੀ ਦ੍ਰਿਸ਼ਟੀ ਤੋਂ ਦੇਖੀਏ ਤਾਂ ਇਹ ਗੰਭੀਰ ਸੁਆਲ ਹਨ। ਮਸਲਨ ਲੋਕ ਇਹ 'ਜਾਨਣ' ਦਾ ਦਾਅਵਾ ਕਰਦੇ ਹਨ ਕਿ ਸੋਟੀ ਮੁੜੀ ਹੋਈ ਨਹੀਂ ਹੁੰਦੀ ਜਾਂ ਰੇਲਵੇ ਲਾਈਨਾਂ ਸੱਚਮੁੱਚ ਨਹੀਂ ਮਿਲਦੀਆਂ। ਪਰ ਉਹ ਦਾਅਵਾ ਕਿਵੇ ਕਰ ਸਕਦੇ ਹਨ?

ਉਹ ਇਹ ਕਹਿ ਸਕਦੇ ਹਨ ਕਿ ਪਾਣੀ ਵਿਚੋਂ ਸੋਟੀ ਨੂੰ ਬਾਹਰ ਕੱਢ ਕੇ ਵੇਖ ਲਉ ਜਾਂ ਜਿੱਥੇ ਲਾਈਨਾਂ ਮਿਲਦੀਆਂ ਲੱਗਦੀਆਂ ਹਨ ਉੱਥੇ ਜਾ ਕੇ ਵੇਖ ਲਉ, ਸੱਚਾਈ ਸਾਹਮਣੇ ਆ ਜਾਵੇਗੀ। ਪਰ ਕੀ ਅਜਿਹਾ ਨਹੀਂ ਹੋ ਸਕਦਾ ਕਿ ਸੋਟੀ ਪਾਣੀ ਵਿੱਚ ਪਾਉਣ ਨਾਲ ਮੁੜ ਗਈ ਸੀ ਤੇ ਬਾਹਰ ਕੱਢਣ ਨਾਲ ਫਿਰ ਸਿੱਧੀ ਹੋ ਗਈ। ਦੋਵਾਂ ਵਿੱਚੋਂ ਕਿਸ ਦਾਅਵੇ ਨੂੰ ਸੱਚ ਮੰਨਿਆ ਜਾਵੇ ਜਦੋਂ ਕਿ ਦੋਵੇਂ ਹੀ ਨਜ਼ਰ ਨਾਲ ਸਿੱਧ ਹੋਏ ਹਨ। ਸੋਟੀ ਪਾਣੀ ਵਿੱਚ ਮੁੜੀ ਹੋਈ ਅਤੇ ਪਾਣੀ ਤੋਂ ਬਾਹਰ ਸਿੱਧੀ ਦਿੱਸਦੀ ਹੈ। ਇੱਕ ਨਜ਼ਰ ਬੋਧ ਨੂੰ ਦੂਜੇ ਨਜ਼ਰਬੋਧ ਉੱਪਰ ਪਹਿਲ ਕਿਉਂ ਦਿੱਤੀ ਜਾਂਦੀ ਹੈ?

ਇੱਥੇ ਇਹ ਕਿਹਾ ਜਾ ਸਕਦਾ ਹੈ ਕੇਵਲ ਦ੍ਰਿਸ਼ਟੀ ਸੰਸਾਰ ਨੂੰ ਸਮਝਣ ਦਾ ਸਮਰੱਥ ਤਰੀਕਾ ਨਹੀਂ ਹੈ। ਤਾਂ ਇਹ ਹੋ ਸਕਦਾ ਹੈ ਕਿ ਸੋਟੀ ਨੂੰ ਪਾਣੀ ਵਿੱਚ ਪਾ ਕੇ ਹੱਥ ਨਾਲ ਛੋਹ ਕੇ ਦੇਖ ਲਿਆ ਜਾਵੇ। ਤਾਂ ਕੀ ਛੋਹ ਦ੍ਰਿਸ਼ਟੀ ਨਾਲੋਂ ਬਿਹਤਰ ਤਰੀਕਾ ਹੈ? ਅਸੀਂ ਜਾਣਦੇ ਹਾਂ ਕਿ ਛੋਹ ਵੀ ਦ੍ਰਿਸ਼ਟੀ ਵਾਂਗ ਭੁਲੇਖਾ ਪਾਊ ਹੋ ਸਕਦੀ ਹੈ। ਜਿਵੇਂ ਕਿ ਸਫ਼ਰ ਕਰ ਰਿਹਾ ਕੋਈ ਸਖਸ਼ ਕਿਸੇ ਹਮਸਫ਼ਰ ਔਰਤ ਨੂੰ ਛੋਹ ਰਿਹਾ ਮਹਿਸੂਸ ਕਰਕੇ ਅਨੰਦਿਤ ਹੋ ਸਕਦਾ ਹੈ ਭਾਵੇਂ ਉਸਨੂੰ ਕੁਝ ਦੂਰ ਜਾ ਕੇ ਕੇ ਪਤਾ ਲੱਗੇ ਕਿ ਉਹ ਤਾਂ ਉਸ ਔਰਤ ਦੇ ਸਿਰਫ਼ ਪਰਸ ਨੂੰ ਹੀ ਛੋਹ ਰਿਹਾ ਸੀ।

ਇੱਥੇ ਇਹ ਕਿਹਾ ਜਾ ਸਕਦਾ ਹੈ ਕਿ ਅਨੁਭਵ ਦਾ ਕੋਈ ਵੀ ਤਰੀਕਾ ਪੂਰਾ ਕਾਰਗਰ ਨਹੀਂ ਹੁੰਦਾ ਤੇ ਇਸ ਕਰਕੇ ਇੰਦ੍ਰੀਆਂ ਦੇ ਗਿਆਨ ਅਨੁਭਵ (ਨਜ਼ਰ, ਛੋਹ, ਸੁਆਦ, ਸੁੰਘਣਾ, ਸੁਨਣਾ) ਨੂੰ ਕਿਸੇ ਹੋਰ ਸੁਚੇਤ ਤਰੀਕੇ ਨਾਲ ਦਰੁਸਤ ਕਰ ਲੈਣਾ ਚਾਹੀਦਾ ਹੈ। ਇਹ ਤਰੀਕਾ ਦਲੀਲ, ਤਰਕ, ਬੁੱਧੀ ਦਾ ਹੋ ਸਕਦਾ ਹੈ। ਪਰ ਕੀ ਤਰਕ ਜਾਂ ਦਲੀਲ ਨੂੰ ਨਿਰਸੰਦੇਹ ਸੱਚ ਮੰਨਿਆ ਜਾ ਸਕਦਾ ਹੈ? ਸ਼ਾਇਦ ਨਹੀਂ। ਕਿਉਂਕ ਇਸ ਵਿੱਚ ਵੀ ਕਈ ਖੋਟ ਹੋ ਸਕਦੇ ਹਨ, ਮਸਲਨ ਭੁੱਲ ਜਾਣਾ, ਗਲਤ ਅੰਦਾਜ਼ਾ ਲੱਗ ਜਾਣਾ ਜਾਂ ਪਹਿਲਾਂ ਸੋਚੇ ਸਿੱਟੇ 'ਤੇ ਪਹੁੰਚਣ ਦੀ ਕਾਹਲ ਹੋਣੀ ਵਗੈਰਾ। ਅਤੇ ਇਸ ਤੋਂ ਵੀ ਅੱਗੇ ਦਲੀਲ (Reason) ਨੂੰ ਜਾਂ ਤਰਕ ਨੂੰ ਕਿਉਂ ਮੰਨਿਆ ਜਾਵੇ ਜਦੋਂ ਕਿ ਦੁਨੀਆਂ ਬਾਰੇ ਬਹੁਤ ਸਾਰੀ ਵਾਕਫ਼ੀ ਗਿਆਨ ਇੰਦ੍ਰੀਆਂ ਦੇ ਅਨੁਭਵ ਤੋਂ ਹੀ ਮਿਲਦੀ ਹੈ। ਇੱਥੋਂ ਹੀ ਇਸ ਪ੍ਰਸਿੱਧ ਸਮੱਸਿਆ ਦਾ ਜਨਮ ਹੁੰਦਾ ਹੈ 'ਬਾਹਰੀ ਸੰਸਾਰ ਅਤੇ ਸਾਡਾ ਗਿਆਨ' ਇੱਥੇ ਦੋ ਮਸਲੇ ਵਿਚਾਰਨ ਯੋਗ ਹਨ :- ਪਹਿਲਾ ਕੀ ਸਾਡੀਆਂ ਗਿਆਨ ਇੰਦਰੀਆਂ ਦੇ ਅਨੁਭਵ ਤੋਂ ਬਾਹਰ ਕਿਸੇ ਅਸਲੀਅਤ ਦੀ ਹੋਂਦ ਹੈ? ਜਾਂ ਕੀ ਕੋਈ ਅਸਲੀਅਤ ਅਨੁਭਵ ਤੋਂ ਬਾਹਰ ਹੋ ਸਕਦੀ ਹੈ? ਦੂਸਰਾ ਜੇਕਰ ਗਿਆਨ ਇੰਦ੍ਰੀ ਅਨੁਭਵ ਪੂਰਾ ਕਾਰਗਰ ਨਹੀਂ ਹੈ ਤਾਂ ਕਿਵੇਂ ਪਤਾ ਲੱਗੇ ਕਿ ਕੋਈ ਚੀਜ਼ ਸਚਮੁੱਚ ਕਿਸ ਤਰ੍ਹਾਂ ਦੀ ਹੈ?

<u>ਦੂਜੇ ਦੇ ਮਨ ਦੀ ਸਮੱਸਿਆ :</u> ਇਸ ਵਿੱਚ ਵੀ ਗਿਆਨ ਦ੍ਰਿਸ਼ਟੀ ਰਾਹੀਂ ਹੀ ਹੁੰਦਾ ਹੈ ਪਰ ਇਹ ਕੁੱਝ ਅਸਾਧਾਰਣ ਹੁੰਦਾ ਹੈ। ਕਿਸੇ ਦੀ ਪੀੜ ਦਾ, ਖੁਸ਼ੀ ਦਾ, ਗਮ ਦਾ ਜਾਂ ਇਸ ਤਰ੍ਹਾਂ ਦੇ ਕਿਸੇ ਮਾਨਸਿਕ ਵਰਤਾਰੇ ਦਾ ਅਨੁਭਵ ਜਾਨਣ ਦਾ ਸਾਡਾ ਤਰੀਕਾ ਉਸਦੇ ਹਾਵ-ਭਾਵ, ਇਸ਼ਾਰੇ, ਹੰਝੂ, ਅੱਖਾਂ ਦੀ ਲਾਲੀ, ਚਿਹਰਾ ਲਾਲ ਹੋਣਾ ਵਗੈਰਾ ਬਾਹਰੀ ਦਿਸਦੇ ਚਿੰਨ੍ਹ ਹੀ ਹੁੰਦੇ ਹਨ (ਜਿਹੜੇ ਕਿ ਬਹੁਤ ਹੱਦ ਤੱਕ ਸਮਾਜ ਵਿਸ਼ੇਸ਼ ਦੀ ਦੇਣ/ਚੋਣ ਹੁੰਦੇ ਹਨ) ਜੇਕਰ ਕਿਸੇ ਦੇ ਮਨ ਦੀ ਪੂਰੀ ਤਰ੍ਹਾਂ ਥਾਹ ਨਹੀਂ ਪਾਈ ਜਾ ਸਕਦੀ ਜਾਂ ਕਿਸੇ ਹੋਰ ਦੇ ਅਨੁਭਵ ਦਾ ਪੂਰੀ ਤਰ੍ਹਾਂ ਗਿਆਨ ਨਹੀਂ ਹੋ ਸਕਦਾ ਤਾਂ ਗਿਆਨ ਸ਼ਾਸਤ੍ਰ ਵਾਸਤੇ ਇਹ ਵੀ ਇੱਕ ਸਮੱਸਿਆ ਰਹੇਗੀ। ਬਾਹਰੀ ਸੰਸਾਰ ਦੇ ਗਿਆਨ ਦੀ ਸਮੱਸਿਆ ਤੋਂ ਵੀ ਗੰਭੀਰ।

<u>ਇੰਪਲੀਕੇਸ਼ਨਜ</u> :

ਇਹਨਾਂ ਦੋਵਾਂ ਸਮੱਸਿਆਵਾਂ ਤੋਂ ਜੋ ਕੁਝ ਸਾਹਮਣੇ ਆਉਂਦਾ ਹੈ ਉਹ ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ :

1) ਚੀਜਾਂ ਹਮੇਸ਼ਾ ਉਵੇਂ ਨਹੀਂ ਹੁੰਦੀਆਂ ਜਿਵੇਂ ਕਿ ਉਹ ਦਿਸਦੀਆਂ ਹਨ। ਇਸੇ ਤਰ੍ਹਾਂ ਮਾਨਸਿਕ ਵਰਤਾਰਿਆਂ ਵਿੱਚ ਵੀ ਦ੍ਰਿਸ਼ਟੀ ਭਰਮ ਹੋ ਸਕਦਾ ਹੈ (ਮਸਲਨ ਕੋਈ ਵਿਅਕਤੀ ਪੀੜਤ ਹੋਣ ਦਾ ਪਾਖੰਡ ਕਰ ਰਿਹਾ ਹੋਵੇ ਜਾਂ ਕੋਈ ਵਿਅਕਤੀ ਓਪਰੀ ਸ਼ੈ, ਅਦਿੱਖ ਸ਼ਕਤੀ ਤੋਂ ਪੀੜਿਤ ਹੋਣ ਦਾ ਖੇਖਣ ਕਰ ਰਿਹਾ ਹੋਵੇ)। ਇੱਥੇ ਅਸਲੀਅਤ ਅਤੇ ਦਿੱਖ ਦਾ ਫਿਲਾਸਫੀਕਲ ਮਸਲਾ ਸਾਡੇ ਸਾਹਮਣੇ ਆਉਂਦਾ ਹੈ। ਜੇਕਰ ਇਹ ਮੰਨ ਲਿਆ ਜਾਵੇ ਕਿ ਅਸਲੀਅਤ ਅਤੇ ਦਿੱਖ ਦੋ ਅਲੱਗ-ਅੱਲਗ ਚੀਜ਼ਾਂ ਹਨ ਤਾਂ ਮਸਲੇ ਦੀ ਗੰਭੀਰਤਾ ਹੋਰ ਵੀ ਵਧ ਜਾਂਦੀ ਹੈ। ਅਸਲੀਅਤ ਨੂੰ 'ਨਿਰੀਪੁਰੀ ਦਿੱਖ' ਤੋਂ ਕਿਵੇਂ ਨਿਖੇੜਿਆ ਜਾਵੇ। ਅਜਿਹੇ ਸੁਆਲ ਦੇ ਸਨਮੁੱਖ ਹੋਣ ਵਾਸਤੇ ਫਲਸਫ਼ੀ ਆਦਿ ਕਾਲ ਤੋਂ ਬੇਸ਼ੁਮਾਰ ਸਿਧਾਂਤ ਘੜਦੇ ਆਏ ਹਨ।

2) ਇਸ ਦੀ ਦੂਸਰੀ ਇੰਪਲੀਕੇਸ਼ਨ ਹੈ ਕਿ 'ਗਿਆਨ ਤੋਂ ਕੀ ਭਾਵ ਹੈ?' ਇਹ ਦਾਅਵਾ ਕਿ ਸੋਟੀ ਸਿੱਧੀ ਹੈ ਭਾਵੇਂ ਉਹ ਪਾਣੀ ਵਿੱਚ ਡੁੱਬੀ ਮੁੜੀ ਲੱਗਦੀ ਹੈ। ਇਹ 'ਜਾਨਣ' ਦਾ ਦਾਅਵਾ ਹੈ। ਜਿਵੇਂ ਪਹਿਲਾਂ ਕਿਹਾ ਜਾ ਚੁੱਕਾ ਹੈ ਕਿ ਜੇਕਰ ਇਹ ਦਾਅਵਾ ਠੀਕ ਹੈ ਤਾਂ ਜਾਣਕਾਰੀ ਜਾਂ (Knowledge) ਮਹਿਜ ਇੰਦ੍ਰੀ ਅਨੁਭਵ ਨਾਲ ਸਮਰੂਪ ਨਹੀਂ ਹੋ ਸਕਦੀ। ਇਸ ਕਰਕੇ ਗਿਆਨ ਦੀ ਕਿਸੇ ਥੀਉਰੀ ਵਿੱਚ ਇਹ ਨਹੀਂ ਕਿਹਾ ਜਾਵੇਗਾ ਕਿ ਕਿਸੇ ਚੀਜ਼ ਨੂੰ 'ਜਾਨਣਾ' ਕਈ ਵਾਰੀ ਭੁਲੇਖਾ ਪਾਊ ਜਾਂ 'ਗਲਤੀ ਲੱਗਣਾ' ਹੋ ਸਕਦਾ ਹੈ।

3) ਤੀਜੀ ਗੱਲ ਇਹ ਕਿ 'ਗਿਆਨ' ਅਤੇ 'ਅਨੁਭਵ' ਭਾਵੇਂ ਸਮਰੂਪ ਨਹੀਂ ਪਰ ਇਹਨਾਂ ਵਿੱਚ ਸਾਂਝ ਜ਼ਰੂਰ ਹੁੰਦੀ ਹੈ। ਆਖਰਕਾਰ ਕੋਈ ਕਿਵੇਂ ਕਹਿ ਸਕਦਾ ਹੈ ਕਿ ਸੋਟੀ ਸਿੱਧੀ ਹੈ ਜਿੰਨਾ ਚਿਰ ਕਿਸੇ ਖਾਸ ਹਾਲਤਾਂ ਵਿੱਚ ਇਹ ਸਿੱਧੀ ਨਾ ਦਿਸਦੀ ਹੋਵੇ ਜਾਂ ਕੋਈ ਪੀੜਤ ਵਿਅਕਤੀ ਆਪਣੇ ਵਿਹਾਰ ਨਾਲ ਹੀ ਪੀੜ ਦਾ ਇਜ਼ਹਾਰ ਕਰਦਾ ਹੈ।

<u>ਗਿਆਨ ਦੀ ਪ੍ਰਕ੍ਰਿਤੀ :</u> ਜਿਵੇਂ ਕਿ ਪਹਿਲਾਂ ਕਿਹਾ ਜਾ ਚੁੱਕਾ ਗਿਆਨ ਸ਼ਾਸਤ੍ਰ ਮੁੱਢਲੇ ਤੌਰ 'ਤੇ ਗਿਆਨ ਦੀ ਪ੍ਰਕ੍ਰਿਤੀ ਨਾਲ ਤਅਲੁੱਕ ਰੱਖਦਾ ਹੈ। ਇੱਥੇਗਿਆਨ ਸ਼ਬਦ ਇੱਕ ਸੰਕਲਪ ਦੇ ਤੌਰ 'ਤੇ ਵਿਆਖਿਆ ਦੀ ਮੰਗ ਕਰਦਾ ਹੈ। ਪਰ ਇਸ ਨੂੰ ਸੌਖੇ ਤਰੀਕੇ ਨਾਲ ਸਮਝਣ ਲਈ ਅਸੀਂ ਸੰਕਲਪ ਦੀ ਬਜਾਏ ਗਿਆਨ ਦੀ ਜੁਗਤ (Methodology) ਨਾਲ ਇਸ ਦੀ ਪ੍ਰਕ੍ਰਿਤੀ ਨੂੰ ਸਮਝਣ ਦਾ ਯਤਨ ਕਰਾਂਗੇ। ਗਿਆਨ ਜਾਂ ਜਾਣਕਾਰੀ ਸਾਨੂੰ ਕੁੱਝ ਪ੍ਰਸ਼ਨਾਂ ਦੇ ਉੱਤਰ ਵਜੋਂ ਮਿਲਦੀ ਹੈ। ਕੀ, ਕਿਵੇਂ, ਕਿਉਂ, ਕਿੱਥੇ, ਕਦੋਂ, ਵਗੈਰਾ, ਇਸ ਤਰ੍ਹਾਂ ਦੇ ਸੁਆਲ ਹਨ। ਇਹਨਾਂ ਵਿੱਚੋਂ ਕੀ ਅਤੇ ਕਿਵੇਂ ਨੇ ਸੰਸਾਰ ਦੀ ਫਿਲਾਸਫ਼ਾਨਾ ਵਿਆਖਿਆ ਵਿੱਚ ਅਹਿਮ ਰੋਲ ਅਦਾ ਕੀਤਾ ਹੈ। ਕਿਵੇਂ ਦਾ ਸੁਆਲ ਆਮ ਤੌਰ 'ਤੇ ਕਿਸੇ ਮੁਹਾਰਤ ਵੱਲ ਇਸ਼ਾਰਾ ਕਰਦਾ ਹੈ ਅਤੇ ਇਸਦੇ ਮਾਹਿਰ ਦੀ ਮਲਕੀਅਤ ਦੱਸਦਾ ਹੈ। ਮਸਲਨ ਕਿਸੇ ਤੈਰਾਕ ਨੂੰ ਸ਼ਾਇਦ ਇਹ ਦੱਸਣਾ ਨਾ ਆਵੇ ਕਿ ਤੈਰਾਕੀ ਦਾ ਇਲਮ ਕਿਸ



ਨੂੰ ਕਹਿੰਦੇ ਹਨ ਪਰ ਉਹ ਤੈਰ ਕੇ ਦਿਖਾ ਸਕਦਾ ਹੈ। ਇਸ ਦੇ ਉਲਟ ਤੈਰਾਕੀ ਬਾਰੇ ਕਿਤਾਬ ਪੜ੍ਹ ਕੇ ਇਸ ਹੁਨਰ ਬਾਰੇ ਦੱਸਿਆ ਜਾ ਸਕਦਾ ਹੈ ਪਰ ਇਹ ਜਰੂਰੀ ਨਹੀਂ ਕਿ ਇਸ ਪੜ੍ਹਾਕੂ ਨੂੰ ਤੈਰਨਾ ਵੀ ਆਉਂਦਾ ਹੋਵੇ। ਪਰੰਤੂ 'ਕੀ' ਸੁਆਲ ਵਿੱਚ ਅਜਿਹਾ ਗਿਆਨ ਸ਼ਾਮਿਲ ਹੈ ਜਿਹੜਾ ਕਿਸੇ ਦੀ ਮਲਕੀਅਤ ਨਹੀਂ ਹੁੰਦਾ ਬਲਕਿ ਸੰਚਾਰ ਦੇ ਯੋਗ ਹੈ। ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝਣ ਲਈ ਅਸੀਂ ਗਿਆਨ ਜਾਂ ਜਾਣਕਾਰੀ ਦਾ ਵਰਗੀਕਰਣ ਕਰ ਸਕਦੇ ਹਾਂ :

**1) ਵਾਪਰਨਾ ਬਨਾਮ ਪ੍ਰਕ੍ਰਿਤੀ ਮੂਲਕ ਗਿਆਨ (Occurrent Vs Dispositonal Knowledge)** : ਗਿਆਨ ਦੀ ਇਸ ਵੰਡ ਨੂੰ ਸਮਝਣ ਲਈ ਖੰਡ ਦੀ ਉਦਾਹਰਣ ਲਈ ਜਾ ਸਕਦੀ ਹੈ। ਅਸੀਂ ਜਾਣਦੇ ਹਾਂ ਕਿ ਖੰਡ ਨੂੰ ਪਾਣੀ ਵਿੱਚ ਪਾਉਂਣ ਨਾਲ ਇਹ ਘੁਲ ਜਾਂਦੀ ਹੈ। ਭਾਵੇਂ ਮੇਜ ਉਪਰ ਪਈ ਖੰਡ ਘੁਲ ਨਹੀਂ ਰਹੀ ਪਰੰਤੂ ਅਸੀਂ ਉਸਦੀ ਪ੍ਰਕ੍ਰਿਤੀ ਜਾਣਦੇ ਹੋਏ ਇਹ ਕਹਿ ਸਕਦੇ ਹਾਂ। ਖੰਡ ਦੀ ਇਹ ਪ੍ਰਕ੍ਰਿਤੀ ਹਰ ਥਾਂ, ਹਰ ਸਮੇਂ ਇਹੀ ਹੁੰਦੀ ਹੈ। ਇਸਦੇ ਮੁਕਾਬਲੇ ਵਿੱਚ ਖੰਡ ਦਾ ਪਾਣੀ ਵਿੱਚ ਅਸਲ ਵਿੱਚ ਘੁਲਣਾ ਇੱਕ ਵਾਪਰਨੰ ਵਾਲੀ ਘਟਨਾ ਦਾ ਗਿਆਨ ਦਿੰਦਾ ਹੈ ਜਿਹੜੀ ਕਿਸੇ ਖਾਸ ਸਮੇਂ ਕਿਸੇ ਖਾਸ ਥਾਂ ਵਾਪਰ ਰਹੀ ਹੈ। ਇਸੇ ਤਰ੍ਹਾਂ ਮਾਨਸਿਕ ਵਰਤਾਰਿਆਂ ਤੇ ਵੀ ਇਹ ਲਾਗੂ ਹੁੰਦਾ ਹੈ। ਬੱਚਾ ਹਿਸਾਬ ਦੇ ਸੁਆਲ ਕੱਢ ਰਿਹਾ ਹੈ ਇਹ ਵਾਪਰ ਰਹੇ ਦਾ ਗਿਆਨ ਹੈ ਅਤੇ ਬੱਚਾ ਹਿਸਾਬ ਦੇ ਸੁਆਲ ਕੱਢਣੇ ਜਾਣਦਾ ਹੈ ਭਾਵੇਂ ਇਸ ਵਕਤ ਉਹ ਸੁਆਲ ਨਹੀਂ ਕੱਢ ਰਿਹਾ ਇਹ ਪ੍ਰਕ੍ਰਿਤੀਮੂਲਕ ਗਿਆਨ ਹੈ। ਇਸ ਗਿਆਨ ਦੀ ਜੱਦ ਵਿੱਚ ਕੀ ਅਤੇ ਕਿਵੇਂ ਦੋਵੇਂ ਸੁਆਲ ਆ ਸਕਦੇ ਹਨ। ਕੁਦਰਤ ਦੇ ਨਿਯਮਾਂ ਨੂੰ ਪ੍ਰਕ੍ਰਿਤਕ ਗਿਆਨ ਦੀ ਸ਼੍ਰੇਣੀ ਵਿੱਚ ਰੱਖਿਆ ਜਾ ਸਕਦਾ ਹੈ। ਜਿਵੇਂ ਪਾਣੀ ਦਾ ਨਿਵਾਣ ਵੱਲ ਵਗਣਾ।

**2) ਪੂਰਵ ਅਤੇ ਉੱਤਰ ਗਿਆਨ (A priori Vs posteriori)**: ਉਹ ਸਾਰਾ ਗਿਆਨ ਜਿਹੜਾ ਤਜ਼ਰਬੇ ਤੋਂ ਇਕੱਤਰ ਤੱਥਾਂ ਬਾਰੇ ਹੁੰਦਾ ਹੈ। ਉਸ ਨੂੰ ਉੱਤਰ ਗਿਆਨ ਕਹਿੰਦੇ ਹਨ। ਇਹ ਗਿਆਨ ਯਕੀਨੀਂ ਨਹੀਂ ਬਲਕਿ ਸੰਭਾਵਿਤ ਹੁੰਦਾ ਹੈ। ਸਾਰੀਆਂ ਅਨੁਭਵੀ (**Empirical**) ਥੀਊਰੀਆਂ ਇਸੇ ਗਿਆਨ ਉੱਪਰ ਆਧਾਰਿਤ ਹੁੰਦੀਆਂ ਹਨ। ਪੂਰਵ ਗਿਆਨ ਉਸ ਕਥਨ ਵਿੱਚ ਸ਼ਾਮਿਲ ਹੁੰਦਾ ਹੈ ਜਿਹੜਾ ਇਸਨੂੰ ਵਿਅਕਤ ਕਰਦਾ ਹੈ। ਇਹ ਗਿਆਨ ਯਕੀਨੀ ਹੁੰਦਾ ਹੈ, ਉਦਾਹਰਨ ਦੇ ਤੌਰ 'ਤੇ 'ਸਾਰੇ ਖਾਵੰਦ ਵਿਆਹੇ ਹੋਏ ਹੁੰਦੇ ਹਨ' ਅਤੇ 'ਸਾਰੀਆਂ ਟੀ ਮਾਡਲ ਫੋਰਡ ਕਾਰਾਂ ਕਾਲੀਆਂ ਹੁੰਦੀਆਂ ਹਨ'। ਮੰਨ ਲਓ ਦੋਵੇ ਕਥਨ ਸੱਚ ਹਨ। ਪਰ ਕਿਵੇਂ ਸਾਬਤ ਹੋਵੇਗਾ? ਪਹਿਲੇ ਕਥਨ ਵਿੱਚ ਜੇਕਰ ਸ਼ਬਦਾਂ ਦੇ ਅਰਥਾਂ ਵੱਲ ਧਿਆਨ ਦੇਈਏ ਤਾਂ ਕਥਨ ਸੱਚ ਸਾਬਤ ਹੁੰਦਾ ਹੈ। ਕਿਉਂ ਖਾਵੰਦ ਦਾ ਮਤਲਬ ਹੀ ਵਿਆਹਿਆ ਹੋਣਾ ਹੈ। ਇਸ ਨੂੰ ਸਾਬਤ ਕਰਨ ਲਈ ਅੰਕੜੇ ਇੱਕਠੇ ਕਰਨ ਦੀ ਲੋੜ ਨਹੀਂ ਹੈ। ਕਿਸੇ ਪੜਤਾਲ ਤੋਂ ਬਿਨਾ ਹੀ ਸਿੱਟਾ ਨਿੱਕਲ ਸਕਦਾ ਹੈ। ਦੂਜੇ ਕਥਨ ਵਿੱਚ ਵੀ ਕੋਈ ਗੱਲ ਨਾ ਸਮਝ ਆਉਂਣ ਵਾਲੀ ਨਹੀਂ ਪਰ ਸਮਝ ਆਉਣ ਨਾਲ ਕਥਨ ਸੱਚਾ ਨਹੀਂ ਹੋ ਜਾਂਦਾ। ਇਸ ਨੂੰ ਸਾਬਤ ਕਰਨ ਲਈ ਪੜਤਾਲ ਦੀ ਲੋੜ ਪਏਗੀ। ਅਤੇ ਸੰਭਵ ਹੈ ਕੁਝ ਟੀ ਮਾਡਲ ਕਾਰਾਂ ਕਿਸੇ ਹੋਰ ਰੰਗ ਦੀਆਂ ਹੋਣ (ਜੇ ਕੰਪਨੀ ਨੇ ਨਹੀਂ ਵੀ ਬਣਾਈਆਂ ਤੇ ਕਿਸੇ ਨੇ ਰੰਗ ਕਰਵਾਈ ਹੋ ਸਕਦੀ ਹੈ)।

**3) ਜ਼ਰੂਰੀ ਬਨਾਮ ਇਤਫ਼ਾਕੀਆ ਗਿਆਨ (Neccassary Vs Contingent)** ਕਿਸੇ ਕਥਨ ਨੂੰ ਜਰੂਰੀ ਕਿਹਾ ਜਾ ਸਕਦਾ ਹੈ ਜੇਕਰ ਇਹ ਸਭ ਹਾਲਤਾਂ ਵਿੱਚ ਸਥਿਰ ਰਹਿ ਸਕਦਾ ਹੋਵੇ। 'ਸਾਰੇ ਖਾਵੰਦ ਵਿਆਹੇ ਹੋਏ ਹੁੰਦੇ ਹਨ' ਇੱਕ ਅਜਿਹਾ ਹੀ ਕਥਨ ਹੈ। (ਬਸ਼ਰਤਿ ਕਿ ਖਾਵੰਦ ਅਤੇ ਵਿਆਹੇ ਸ਼ਬਦ ਨੂੰ ਆਮ ਵਰਤੋਂ ਦੇ ਸ਼ਬਦ ਮੰਨਿਆ ਜਾਵੇ) ਅਤੇ ਸਾਰੀਆਂ ਟੀ-ਮਾਡਲ ਕਾਰਾਂ ਕਾਲੀਆਂ ਹੁੰਦੀਆਂ ਹਨ (ਸਿਰਫ਼ ਇਸ ਹਾਲਤ ਵਿੱਚ ਸਹੀ ਹੈ ਜਿਵੇਂ ਕਿ ਕੰਪਨੀ ਨੇ ਬਣਾਈਆਂ ਸਨ)।

**4) ਵਿਸ਼ਲੇਸ਼ਣਾਤਮਕ ਬਨਾਮ ਸੰਸਲੇਸ਼ਣਾਤਮਕ ਗਿਆਨ (Analytical Vs Synthetic) :** ਕੋਈ ਕਥਨ ਵਿਸ਼ਲੇਸ਼ਣਾਤਮਕ ਗਿਆਨ ਦਾ ਲਖਾਇਕ ਹੈ ਜੇਕਰ ਵਾਕ ਦੇ 'ਕਰਮ' ਦਾ ਅਰਥ ਇਸ ਦੇ 'ਕਰਤਾ' ਵਿੱਚ ਸ਼ਾਮਿਲ ਹੋਵੇ 'ਵਿਆਹਿਆ ਹੋਣਾ' 'ਖਾਵੰਦ' ਵਿੱਚ ਸ਼ਾਮਿਲ ਹੈ। ਪਰੰਤੂ ਕਾਲੇ ਦਾ ਅਰਥ ਟੀ-ਮਾਡਲ ਕਾਰ ਵਿੱਚ ਸ਼ਾਮਿਲ ਨਹੀਂ ਇਸ ਲਈ ਇਸ ਨੂੰ ਸੰਸ਼ਲੇਸ਼ਣਾਤਮਕ ਕਥਨ ਹੀ ਕਿਹਾ ਜਾਵੇਗਾ।

**5) ਤਾਰਕਿਕ ਬਨਾਮ ਤੱਥਾਤਮਿਕ ਕਥਨ (Logical Vs Factual) :** ਇੱਥੇ 'ਸਾਰੇ ਖਾਵੰਦ ਵਿਆਹੇ ਹੁੰਦੇ ਹਨ' ਨੂੰ ਤਾਰਕਿਕ ਕਥਨ ਕਿਹਾ ਜਾਵੇਗਾ । ਤਾਰਕਿਕ ਕਥਨ ਉਹ ਹੁੰਦੇ ਹਨ ਜਿੰਨ੍ਹਾਂ ਦੇ ਸ਼ਬਦਾਂ ਨੂੰ ਘਟਾ ਕੇ ਸਵੈ-ਸਿੱਧ ਸੱਚਾਈ ਤੱਕ ਲਿਆਂਦਾ ਜਾ ਸਕੇ। ਇਸ ਦੇ ਮੁਕਾਬਲੇ ਤੱਥਾਆਤਮਿਕ ਕਥਨ ਦੇ ਸ਼ਬਦਾਂ ਨੂੰ ਇੱਕ ਦੂਜੇ ਦੇ ਪੂਰਕ ਵਜੋਂ ਨਹੀਂ ਵਰਤਿਆ ਜਾ ਸਕਦਾ ਜਿਵੇਂ ਟੀ-ਮਾਡਲ ਤੇ ਕਾਲਾ ਇੱਕੋ ਚੀਜ਼ ਨਹੀਂ ਹਨ। ਤਾਰਕਿਕ ਕਥਨ ਆਮ ਤੌਰ 'ਤੇ ਪੂਰਵ ਗਿਆਨ ਅਧਾਰਿਤ ਹੁੰਦੇ ਹਨ (ਪਰੰਤੂ ਹਮੇਸ਼ਾ ਨਹੀਂ) ਅਤੇ ਤੱਥਾਆਤਮਿਕ ਕਥਨ ਉੱਤਰ ਗਿਆਨ ਅਧਾਰਿਤ ਹੁੰਦੇ ਹਨ।

**ਵਿਵੇਕਸ਼ੀਲਤਾ ਬਨਾਮ ਅਨੁਭਵਵਾਦ (Rationalism Vs Empiricism) :** ਉਰਰੋਕਤ ਸਾਰੀ ਚਰਚਾ ਤੋਂ ਬਾਅਦ ਸੁਆਲ ਪੈਦਾ ਹੁੰਦਾ ਹੈ ਕਿ ਗਿਆਨ ਦੀਆਂ ਇਹਨਾਂ ਸਾਰੀਆਂ ਵੰਨਗੀਆਂ ਦਾ ਸ੍ਰੋਤ ਕੀ ਹੈ? ਇਸ ਮਸਲੇ ਦੇ ਹੱਲ ਲਈ ਹੋਈਆਂ ਬਹਿਸਾਂ

ਦਾ ਇਤਿਹਾਸ ਇਸ ਗੱਲ ਵੱਲ ਵਿਸ਼ਾਰਾ ਕਰਦਾ ਹੈ ਕਿ ਗਿਆਨ ਦੇ ਦੋ ਸ੍ਰੋਤ ਹੁੰਦੇ ਹਨ : ਦਲੀਲ (**Reason**) ਅਤੇ ਅਨੁਭਵ। (ਮਨੁੱਖ ਆਪਣੇ ਜਨਮ ਤੋਂ ਹੀ ਸੰਸਕਾਰ ਲੈ ਕੇ ਜੰਮਦਾ ਹੈ ਜਾਂ ਬਾਹਰੀ ਸੰਸਾਰ ਵਿੱਚ ਆ ਕੇ ਸਿੱਖਦਾ ਹੈ, ਦੀ ਬਹਿਸ ਵੀ ਉਪਰੋਕਤ ਵਿੱਚ ਸ਼ਾਮਿਲ ਹੀ ਹੈ)। ਵਿਵੇਕਸ਼ੀਲਤਾ ਦਾ ਮੱਤ ਹੈ ਕਿ ਗਿਆਨ ਦਾ ਇੱਕੋ-ਇੱਕ (**Ultimate**) ਸੋਮਾ ਮਨੁੱਖੀ ਦਲੀਲ ਸ਼ਕਤੀ ਹੀ ਹੈ ਦਲੀਲ ਕੀ ਹੈ ? ਇਹ ਇੱਕ ਔਖਾ ਸੁਆਲ ਹੈ। ਪਰ ਆਮ ਸਮਝ ਵਾਸਤੇ ਇਹ ਕਿਹਾ ਜਾ ਸਕਦਾ ਹੈ ਕਿ ਦਲੀਲ ਮਨੁੱਖੀ ਮਨ ਦੀ ਅਜਿਹੀ ਖੂਬੀ ਹੈ ਜਿਹੜੀ ਇੰਦ੍ਰੀਆਈ ਅਨੁਭਵਾਂ ਤੋਂ ਸਿਰਫ਼ ਮਿਕਦਾਰੀ ਤੌਰ 'ਤੇ ਹੀ ਨਹੀਂ ਬਲਕਿ ਮਿਆਰੀ ਤੌਰ 'ਤੇ ਵੀ ਵੱਖਰੀ ਹੁੰਦੀ ਹੈ। ਵਿਵੇਕਸ਼ੀਲਤਾ ਇਸ ਗੱਲ ਦੀ ਮੱਦਾਹ ਹੈ ਕਿ ਦਲੀਲ ਵਿੱਚ ਅਸਲੀਅਤ ਨੂੰ ਸਮਝਣ ਦੀ ਖਾਸ ਸ਼ਕਤੀ ਹੁੰਦੀ ਹੈ। ਮਨੁੱਖ ਜਿਸ ਦੁਨੀਆਂ ਵਿੱਚ ਰਹਿੰਦਾ ਹੈ ਉਸਨੂੰ ਦਲੀਲ ਦੀ ਸ਼ਕਤੀ ਨਾਲ ਹੀ ਸਮਝਦਾ ਹੈ ਤੇ ਉਸਨੂੰ ਅਰਥ ਦਿੰਦਾ ਹੈ। ਇਸ ਥੀਸਿਜ਼ ਦੇ ਦੋ ਪਹਿਲੂ ਹਨ : ਇੱਕ ਤਾਂ ਇਹ ਕਿ ਅਸਲੀਅਤ ਸਿਧਾਂਤਕ ਤੌਰ 'ਤੇ ਜਾਨਣਯੋਗ ਹੈ ਅਤੇ ਦੂਸਰਾ ਮਨੁੱਖੀ ਮਨ ਅਸਲੀਅਤ ਨੂੰ ਸਮਝਣ ਦੇ ਸਮਰੱਥ ਹੁੰਦਾ ਹੈ। ਇਸ ਤਰ੍ਹਾਂ ਵਿਵੇਕਸ਼ੀਲਤਾ ਨੂੰ ਇੱਕ ਅਜਿਹੀ ਥੀਊਰੀ ਕਿਹਾ ਜਾ ਸਕਦਾ ਹੈ ਜਿਹੜੀ ਇਹ ਮੰਨ ਕੇ ਚੱਲਦੀ ਹੈ ਕਿ ਅਸਲੀਅਤ ਅਤੇ ਦਲੀਲ ਵਿੱਚ ਇੱਕ ਸਮਰੂਪਤਾ (**Isomorphism**) ਦਾ ਸੰਬੰਧ ਹੈ ਜਿਸ ਕਰਕੇ ਦਲੀਲ ਅਸਲੀਅਤ ਨੂੰ ਸਮਝ ਦੇ ਦਾਇਰੇ ਵਿੱਚ ਲਿਆ ਸਕਦੀ ਹੈ ਅਤੇ ਜੇਕਰ ਅਜਿਹਾ ਨਾ ਹੁੰਦਾ ਤਾਂ ਮਨੁੱਖੀ ਲਿਆਕਤ ਵਾਸਤੇ ਸੰਸਾਰ ਨੂੰ ਸਮਝਣਾ ਨਾਮੁਮਕਿਨ ਹੋਣਾ ਸੀ।

ਅਨੁਭਵਵਾਦ ਦੂਸਰੇ ਪਾਸੇ ਉਹ ਸਿਧਾਂਤ ਹੈ ਜਿਸ ਮੁਤਾਬਿਕ ਸਾਰਾ ਗਿਆਨ ਅਨੁਭਵ ਰਾਹੀਂ ਹੀ ਆਉਂਦਾ ਹੈ। ਅਨੁਭਵਵਾਦ ਆਮ ਤੌਰ 'ਤੇ ਪੂਰਵ ਗਿਆਨ (**APriori**) ਆਧਾਰਿਤ ਹੁੰਦਾ ਹੈ। ਅਨੁਭਵਵਾਦ ਦਾ ਗਿਆਨ ਸ੍ਰੋਤ ਸਿਰਫ਼ (ਦੇਖਣ, ਸੁੰਘਣ, ਸੁਨਣ, ਸੁਆਦ, ਛੋਹ) ਗਿਆਨ ਇੰਦ੍ਰੀਆਂ ਹੁੰਦੀਆਂ ਹਨ। ਪਰ ਇਸ ਨਾਲ ਅਸਲੀਅਤ ਦੀ ਇੱਕ ਪਰਤ ਹੀ ਸਮਝ ਆਉਂਦੀ ਹੈ। ਉਸ ਤੱਤ ਸਾਰ ਸਮਝ ਨਹੀਂ ਆ ਸਕਦਾ। ਮਿਸਾਲ ਦੇ ਤੌਰ 'ਤੇ ਕੋਈ ਭਾਵਵਾਚਕ ਸੰਕਲਪ ਜਿਵੇਂ 'ਮਨੁੱਖਤਾ', 'ਇਖਲਾਕ', 'ਨੈਤਿਕਤਾ', 'ਸਿਆਸਤ' ਗਿਆਨ ਇੰਦ੍ਰੀਆਵੀ ਅਨੁਭਵ ਵਿੱਚ ਨਹੀਂ ਆ ਸਕਦੀ। ਇਸ ਵਾਸਤੇ ਵਿਵੇਕਸ਼ੀਲ ਹੋਣ ਦੀ ਜ਼ਰੂਰਤ ਹੋਵੇਗੀ ਪਰੰਤੂ ਇੰਦ੍ਰੀਆਵੀ ਗਿਆਨ ਨੂੰ ਵੀ ਨਕਾਰਿਆ ਨਹੀਂ ਜਾ ਸਕਦਾ। ਅਸਲ ਵਿੱਚ ਗਿਆਨ ਸ਼ਾਸਤ੍ਰ ਦਾ ਇਤਿਹਾਸ ਇਹਨਾਂ ਦੋਹਾਂ ਪੱਧਤੀਆਂ ਦੀ ਡਾਇਆਲੈਕਟਿਕਸ ਦਾ ਇਤਿਹਾਸ ਹੈ।

ਸ੍ਰੋਤ : - ਐਨਸਾਈਕਲੋਪੀਡੀਆ ਬ੍ਰਿਟੈਨਿਕਾ।

*ਸਫ਼ਾ 5 ਦੀ ਬਾਕੀ*

➢ ਕੋਈ ਵੀ ਦਿਲਚਸਪ ਵਿਸ਼ਾ ਤਣਾਓ ਨੂੰ ਘਟਾਉਂਦਾ ਹੈ। ਜੇਕਰ ਉਹ ਰੌਚਕ ਹੋਣ ਦੇ ਨਾਲ-ਨਾਲ ਲਾਹੇਵੰਦ ਜਾਣਕਾਰੀ ਭਰਪੂਰ ਤੇ ਚੰਗੇ ਮਿਆਰ ਦਾ ਸਾਹਿਤ ਹੋਵੇ ਤਾਂ ਹੋਰ ਵੀ ਚੰਗਾ ਹੈ। ਦੁਨੀਆਂ ਦੇ ਮਹਾਨ ਮਨੁੱਖਾਂ ਦੀਆਂ ਜੀਵਨੀਆਂ ਲਾਹੇਵੰਦ ਹੋ ਸਕਦੀਆਂ ਹਨ। ਧਾਰਮਿਕ ਰੁਚੀ ਵਾਲੇ ਮਨੁੱਖਾਂ ਲਈ ਚੰਗੇ ਜੀਵਨ ਦੀ ਪ੍ਰੇਰਨਾ ਦੇਣ ਵਾਲੀਆਂ ਧਾਰਮਿਕ ਕਿਤਾਬਾਂ ਵੀ ਲਾਹੇਵੰਦ ਹੋਣਗੀਆਂ। ਵਹਿਮਾਂ-ਭਰਮਾਂ ਵੱਲ ਪ੍ਰੇਰਿਤ ਕਰਨ ਵਾਲਾ ਤੇ ਗਲਤ ਜਾਣਕਾਰੀ ਦੇਣ ਵਾਲਾ ਅਸ਼ਲੀਲ ਸਾਹਿਤ ਹਾਨੀਕਾਰਕ ਸਾਬਤ ਹੁੰਦਾ ਹੈ।

**? ਕੀ ਬੇਈਮਾਨੀ ਤੇ ਕੁਰੱਪਸ਼ਨ ਨਾਲ ਕੀਤੀ ਕਮਾਈ ਬੰਦੇ ਨੂੰ ਤਣਾਓ ਮੁਕਤ ਕਰਨ 'ਚ ਸਹਾਈ ਹੁੰਦੀ ਹੈ।**

➢ ਨਾਜਾਇਜ਼ ਕਮਾਈ ਕਿਸੇ ਵੀ ਮਨੁੱਖ ਨੂੰ ਤਣਾਓ ਮੁਕਤ ਨਹੀਂ ਕਰ ਸਕਦੀ। ਚੋਰ ਦੀ ਤਰ੍ਹਾਂ ਫੜੇ ਜਾਣ ਦਾ ਡਰ ਹਮੇਸ਼ਾ ਤਣਾਓ ਪੈਦਾ ਕਰਦਾ ਹੈ। ਬੁਨਿਆਦੀ ਲੋੜਾਂ ਲਈ ਪੈਸਾ ਜ਼ਰੂਰੀ ਹੈ ਪਰ ਲੋੜ ਤੋਂ ਜ਼ਿਆਦਾ ਪੈਸਾ (ਜੋ ਕਦੇ ਵੀ ਸੌ ਫ਼ੀਸਦੀ ਜਾਇਜ਼ ਨਹੀਂ ਹੋ ਸਕਦਾ) ਪ੍ਰੇਸ਼ਾਨੀ ਦਾ ਕਾਫ਼ੀ ਵੱਡਾ ਕਾਰਣ ਹੈ।

**? ਬਹੁਤੇ ਤਣਾਓ ਗ੍ਰਸਤ ਵਿਅਕਤੀ ਭਾਵੇਂ ਦਫ਼ਤਰ ਦੀ ਸਮੱਸਿਆ ਹੋਵੇ ਜਾਂ ਬਿਜ਼ਨਸ ਦੀ, ਉਹ ਆਪਣਾ ਗੁੱਸਾ ਪਤਨੀ, ਬੱਚਿਆਂ ਜਾਂ ਮਤਹਿਤਾਂ ਨਾਲ ਲੜ ਕੇ ਕੱਢਦੇ ਹਨ। ਉਨ੍ਹਾਂ ਲਈ ਕੋਈ ਸੁਝਾਅ।**

➢ ਜਦ ਵੀ ਕੋਈ ਸਮੱਸਿਆ ਹੋਵੇ ਤਾਂ ਉਸ ਨੂੰ ਕਦੇ ਵੀ ਅੱਖੋਂ ਪਰੋਖੇ ਨਹੀਂ ਕਰਨਾ ਚਾਹੀਦਾ। ਉਸ ਬਾਰੇ ਚੰਗੀ ਤਰ੍ਹਾਂ ਸੋਚੋ। ਜੇ ਲੋੜ ਪਵੇ ਤਾਂ ਸੰਬੰਧਤ ਵਿਅਕਤੀ ਤੋਂ ਸਲਾਹ ਲਵੋ ਤੇ ਸਮੱਸਿਆ ਦਾ ਠੀਕ ਹੱਲ ਕਰਨ ਦੀ ਕੋਸ਼ਿਸ਼ ਕਰੋ। ਇਸ ਤਰ੍ਹਾਂ ਕਰਨ ਨਾਲ ਸਮੱਸਿਆ ਸਬੰਧੀ ਤਣਾਓ ਕਾਫ਼ੀ ਹੱਦ ਤੱਕ ਘਟ ਸਕਦਾ ਹੈ। ਜੇਕਰ ਤਣਾਓ ਕਾਰਨ ਗੁੱਸਾ ਵੀ ਆ ਜਾਵੇ ਤਾਂ ਬਾਅਦ ਵਿੱਚ ਆਪਣੀ ਭੁੱਲ ਬਾਰੇ ਮੁਆਫ਼ੀ ਮੰਗਣਾ ਨਾ ਭੁੱਲੋ। ਜ਼ਿਆਦਾ ਤਣਾਓ ਸਮੇਂ ਸਰੀਰ ਨੂੰ ਢਿੱਲਾ ਕਰਨ (Relaxation) ਤਕਨੀਕ ਦੀ ਵਰਤੋਂ ਕਰਨੀ ਚਾਹੀਦੀ ਹੈ। ਜੇ ਤਣਾਓ ਬਹੁਤਾ ਜ਼ਿਆਦਾ ਹੈ ਤੇ ਜੀਵਨ 'ਚ ਵਿਘਨ ਪਾਉਂਦਾ ਹੈ ਤਾਂ ਮਨੋਰੋਗ ਮਾਹਿਰ ਦੀ ਸਲਾਹ ਲੈਣੀ ਚਾਹੀਦੀ ਹੈ।

**? ਇੱਕ ਮਨੋਰਥ ਭਰੀ ਜ਼ਿੰਦਗੀ, ਕੁਝ ਹੱਦ ਤੱਕ ਤਣਾਓ ਰਹਿਤ ਹੋ ਸਕਦੀ ਹੈ।**

➢ ਭਾਵੇਂ ਕੁਝ ਨਾ ਕੁਝ ਤਣਾਓ ਤਾਂ ਸਾਡੇ ਜੀਵਨ ਦਾ ਲਾਜ਼ਮੀ ਹਿੱਸਾ ਹੈ ਪਰ ਫਿਰ ਵੀ ਮਨੋਰਥ ਭਰੀ ਜ਼ਿੰਦਗੀ ਕਾਫ਼ੀ ਹੱਦ ਤੱਕ ਤਣਾਓ ਰਹਿਤ ਹੋ ਸਕਦੀ ਹੈ।



# ਵਾਤਾਵਰਣ ਅਤੇ ਮਨੁੱਖੀ ਸੁਭਾਅ



**ਡਾ. ਸ਼ਿਆਮ ਸੁੰਦਰ ਦੀਪਤੀ**

ਮਨੁੱਖੀ ਵਿਕਾਸ ਨੂੰ ਇਤਿਹਾਸਕ ਸੰਦਰਭ ਤੋਂ ਦੇਖੀਏ ਤਾਂ ਕੁਦਰਤ ਅਤੇ ਮਨੁੱਖ ਦਾ ਰਿਸ਼ਤਾ ਅਨਿੱਖੜਵਾਂ ਹੈ। ਜੇਕਰ ਹੋਰ ਵੀ ਸਪਸ਼ਟ ਸ਼ਬਦਾਂ ਵਿੱਚ ਕਹਿਣਾ ਹੋਵੇ ਤਾਂ ਇਸ ਧਰਤੀ ਤੇ ਵਸਦੇ ਹਰ ਪੇੜ-ਪੌਦੇ ਅਤੇ ਜੀਵ ਦੀ, ਚਾਹੇ ਉਹ ਜ਼ਮੀਨ ਤੇ ਹੈ ਤੇ ਚਾਹੇ ਸਮੁੰਦਰ ਵਿੱਚ, ਆਪਣੇ ਵਾਤਾਵਰਣ ਨਾਲ ਸਦੀਵੀ ਸਾਂਝ ਹੈ। ਅਸੀਂ ਕਿਸੇ ਵੀ ਜੀਵ ਨੂੰ, ਵਾਤਾਵਰਣ ਤੋਂ ਅੱਡ ਕਰਕੇ ਉਸ ਦੀ ਵਿਕਾਸ ਪ੍ਰਕ੍ਰਿਆ ਬਾਰੇ ਸੋਚ ਹੀ ਨਹੀਂ ਸਕਦੇ। ਇਸ ਨੂੰ ਇਸ ਤਰ੍ਹਾਂ ਵੀ ਕਹਿ/ਸਮਝ ਸਕਦੇ ਹਾਂ ਕਿ ਵਾਤਾਵਰਣ ਅਤੇ ਜੀਵਾਂ ਦਾ ਆਪਸੀ ਸੰਬੰਧ ਇੱਕ ਦੂਸਰੇ ਦੀ ਹੋਂਦ ਤੇ ਨਿਰਭਰ ਕਰਦਾ ਹੈ ਅਤੇ ਇਹ ਇੱਕ ਦੂਸਰੇ ਦੇ ਸਹਾਈ ਹਨ ਤੇ ਪੂਰਕ ਵੀ। ਇਸ ਸੱਚਾਈ ਨੂੰ ਲੱਖਾਂ-ਕਰੋੜਾਂ ਸਾਲ ਪਿੱਛੇ ਜਾ ਕੇ, ਇਸ ਧਰਤੀ 'ਤੇ ਪਹਿਲੇ ਜੀਵ ਦੀ ਉਤਪਤੀ ਤੋਂ ਲੈ ਕੇ, ਉਸ ਦੇ ਵਿਕਾਸ ਦੇ ਪਹਿਲੂ ਤੋਂ ਸਮਝਿਆ ਜਾ ਸਕਦਾ ਹੈ ਕਿ ਕਿਵੇਂ ਵਾਤਾਵਰਣ ਦੀ ਤਬਦੀਲੀ ਨੇ ਜੀਵਾਂ ਨੂੰ ਪ੍ਰਭਾਵਿਤ ਕਰਕੇ, ਉਨ੍ਹਾਂ ਦਾ ਰੂਪ ਬਦਲਿਆ ਤੇ ਕਿਸ ਤਰ੍ਹਾਂ ਜੀਵਾਂ ਦੇ ਨਵੇਂ ਰੂਪਾਂ ਨੇ ਵਾਤਾਵਰਣ ਨੂੰ ਪ੍ਰਭਾਵਿਤ ਕੀਤਾ।

ਲੱਖਾਂ-ਕਰੋੜਾਂ ਸਾਲਾਂ ਦੇਜੀਵ-ਵਿਕਾਸ ਦੇ ਇਤਿਹਾਸ ਨੂੰ ਫਿਲਹਾਲ ਜੇ ਵੱਖਰੇ ਅਧਿਐਨ ਦਾ ਵਿਸ਼ਾ ਮੰਨ ਲਈਏ ਤੇ ਸਮਕਾਲ ਵਿੱਚ ਅਜੋਕੇ ਵਾਤਾਵਰਣ ਅਤੇ ਜੀਵ ਦੇ ਰਿਸ਼ਤੇ ਨੂੰ ਗੌਰ ਨਾਲ ਦੇਖੀਏ ਤਾਂ ਪਤਾ ਚੱਲੇਗਾ ਕਿ ਕਿਵੇਂ ਦੋਹਾਂ ਵਰਗਾਂ ਲਈ (ਜੀਵਾਂ ਅਤੇ ਪੌਦਿਆਂ) ਹਵਾਵਾਂ ਦਾ ਆਦਾਨ-ਪ੍ਰਦਾਨ ਇਸ ਵਾਤਾਵਰਣ ਰਾਹੀਂ ਹੁੰਦਾ ਹੈ। ਜੋ ਕਾਰਬਨ ਡਾਇਆਕਸਾਈਡ ਅਸੀਂ ਪੈਦਾ ਕਰਦੇ ਹਾਂ, ਉਹ ਪੌਦੇ ਇਸਤੇਮਾਲ ਕਰਦੇ ਹਨ ਤੇ ਪੌਦੇ ਜੋ ਆਕਸੀਜ਼ਨ ਛੱਡਦੇ ਹਨ, ਉਹ ਮਨੁੱਖੀ ਜੀਵਨ ਦੀ ਲੋੜ ਹੈ। ਜੇਕਰ ਹੋਰ ਡੂੰਘਾਈ ਨਾਲ ਦੇਖੀਏ ਤਾਂ ਧਰਤੀ ਉੱਪਰ ਪੌਦੇ ਹੀ ਸਿਰਫ਼ ਆਪਣੀ ਖ਼ੁਰਾਕ ਖ਼ੁਦ ਬਣਾਉਂਦੇ ਹਨ। ਸੂਰਜ ਦੀ ਊਰਜਾ ਅਤੇ ਕਾਰਬਨ ਡਾਇਆਕਸਾਈਡ ਦਾ ਇਸਤੇਮਾਲ ਕਰਕੇ ਉਹ ਪ੍ਰੋਟੀਨ, ਕਾਰਬੋਹਾਈਡ੍ਰੇਟ ਅਤੇ ਫੈਟ ਆਦਿ ਬਣਾਉਂਦੇ ਹਨ ਤੇ ਮਨੁੱਖ ਉਨ੍ਹਾਂ ਨੂੰ ਇਸਤੇਮਾਲ ਕਰਦਾ ਹੋਇਆ ਆਪਣੀਆਂ ਊਰਜਾ ਇਕਾਈਆਂ ਪੂਰੀਆਂ ਕਰਦਾ ਹੈ। ਇਸ ਤਰ੍ਹਾਂ ਪੌਦੇ ਇਸ ਧਰਤੀ ਉੱਪਰ ਜੀਵਨ ਦਾ ਮੂਲ ਸ੍ਰੋਤ ਹਨ ਅਤੇ ਬਾਕੀ ਜੀਵ (ਮਨੁੱਖ ਸਮੇਤ) ਸੈਕੰਡਰੀ ਹਨ, ਜੋ ਕਿ ਪੌਦਿਆਂ ਤੇ ਨਿਰਭਰ ਕਰਦੇ ਹਨ ਪਰ ਫਿਰ ਵੀ ਕੁਦਰਤ ਦਾ ਇੱਕ ਭੇਦ ਸਮਝਣਾ ਚਾਹੀਦਾ ਹੈ ਕਿ ਧਰਤੀ ਦੀ ਹੋਂਦ ਅੰਤਰ-ਨਿਰਭਰਤਾ ਤੇ ਆਧਾਰਿਤ ਹੈ। ਸਾਰੀਆਂ ਜੀਵਤ ਵਸਤੂਆਂ ਦਾ ਇਹ ਜੀਨ ਚੱਕਰ ਹੈ ਤੇ ਇਸ ਤਰ੍ਹਾਂ ਕੁਦਰਤ ਵਿੱਚ ਕੁਝ ਵੀ ਵਾਧੂ ਨਹੀਂ ਹੈ।

ਅੱਜ ਜਦੋਂ ਵਾਤਾਵਰਣ ਬਾਰੇ, ਮਨੁੱਖੀ ਨਜ਼ਰੀਆ ਤੋਂ ਗੱਲ ਕਰਦੇ ਹਾਂ ਤਾਂ ਇਹ ਇਸ ਲਈ ਅਹਿਮ ਹੈ ਕਿ ਮਨੁੱਖ ਹੀ ਅਜਿਹਾ ਜੀਵ ਹੈ ਜਿਸ ਨੇ ਸੁਚੇਤ ਤੌਰ ਤੇ ਵਾਤਾਵਰਣ ਨੂੰ ਪ੍ਰਭਾਵਿਤ ਕੀਤਾ ਹੈ। ਆਪਾਂ ਇਹ ਕਹਿ ਸਕਦੇ ਹਾਂ ਕਿ ਮਨੁੱਖ ਦਾ ਵਾਤਾਵਰਣ ਨਾਲ ਰਿਸ਼ਤਾ ਉਦੋਂ ਅਹਿਮ ਹੋਇਆ, ਜਦੋਂ ਮਨੁੱਖ ਨੇ ਆਪਣੇ ਆਪ ਨੂੰ ਕੁਦਰਤੀ ਵਾਤਾਵਰਣ ਤੋਂ ਅਲੱਗ ਕੀਤਾ।

ਮਨੁੱਖ ਪਹਿਲਾਂ ਸ਼ਿਕਾਰੀ ਸੀ। ਪਹਿਲਾਂ ਪਹਿਲ ਉਹ ਸ਼ਾਕਾਹਾਰੀ ਵੀ ਸੀ ਤੇ ਬਾਅਦ ਵਿੱਚ ਹਾਲਾਤਾਂ ਨੇ ਉਸ ਨੂੰ ਮਾਸਾਹਾਰੀ ਬਣਾ ਦਿੱਤਾ। ਕੁਦਰਤ ਦੇ ਹੋਰ ਜਾਨਵਰਾਂ ਵਾਂਗ, ਮਨੁੱਖ ਨੂੰ ਜੋ ਮਿਲਦਾ ਉਹ ਖ਼ਾ ਲੈਂਦਾ ਅਤੇ ਲੋੜ ਮੁਤਾਬਕ, ਕੁਦਰਤ ਵਿੱਚੋਂ ਹੀ ਕੁਦਰਤੀ ਆਫ਼ਤਾਂ ਤੋਂ ਬਚਾਅ ਦੇ ਢੰਗ ਲੱਭ ਲੈਂਦਾ ਤੇ ਜੀਵਨ ਬਤੀਤ ਕਰਦਾ। ਉਹ ਪੂਰੀ ਤਰ੍ਹਾਂ ਕੁਦਰਤ ਦਾ ਹਿੱਸਾ ਸੀ ਤੇ ਆਪਣੇ ਆਪ ਨੂੰ ਕੁਦਰਤ ਦਾ ਇੱਕ ਅੰਗ ਸਮਝਦਾ ਸੀ। ਮਨੁੱਖੀ ਵਿਕਾਸ ਦੀ ਅਸਲੀ ਕਹਾਣੀ ਜਾਂ ਉਸ ਦਾ ਜਾਨਵਰਾਂ ਨੂੰ ਛੱਡਣ ਦਾ ਅਮਲ ਉਸ ਵੇਲੇ ਸ਼ੁਰੂ ਹੁੰਦਾ ਹੈ, ਜਦੋਂ ਉਸ ਨੇ ਸ਼ਿਕਾਰੀ ਪ੍ਰਵਿਰਤੀ ਨੂੰ ਛੱਡ ਕੇ, ਇੱਕ ਥਾਂ ਰਹਿਣ ਬਾਰੇ ਸੋਚਿਆ। ਫਿਰ ਉਸ ਨੇ ਕੁਦਰਤ ਦੇ ਵਰਤਾਰਿਆਂ ਨੂੰ ਨੀਝ ਨਾਲ ਤੱਕਿਆ, ਸਮਝਿਆ ਤੇ ਵਿਸ਼ਲੇਸ਼ਿਤ ਕੀਤਾ। ਉਹ ਸ਼ਿਕਾਰੀ ਤੋਂ ਪੈਦਾਵਾਰੀ ਹੋ ਗਿਆ। ਉਸ ਦੀ ਇਹ ਗਿਆਨ ਪ੍ਰਾਪਤੀ ਕਿ ਚੀਜ਼ਾਂ ਨੂੰ ਆਪਣੀ ਮਰਜ਼ੀ ਨਾਲ ਪੈਦਾ ਕੀਤਾ ਜਾ ਸਕਦਾ ਹੈ, ਨੇ ਕੁਦਰਤ ਵਿੱਚ ਜੋ ਛੇੜਛਾੜ ਸ਼ੁਰੂ ਕੀਤੀ, ਉਹ ਉਸ ਦਾ ਆਪਣੇ ਵਾਤਾਵਰਣ ਨਾਲ ਪਹਿਲਾ ਸੁਚੇਤ ਦਖ਼ਲ ਸੀ। ਇਸੇ ਅਮਲ ਨੇ ਹੀ ਮਨੁੱਖ ਅਤੇ ਵਾਤਾਵਰਣ ਦੇ ਇੱਕ ਅੰਗ ਹੋਣ ਦੀ ਥਾਂ, ਦੋਹਾਂ ਨੂੰ ਆਮ੍ਹਣੇ-ਸਾਮ੍ਹਣੇ ਲਿਆ ਖੜ੍ਹਾ ਕੀਤਾ।

ਮਨੁੱਖ ਦੀ ਪਹਿਲੀ ਲੋੜ-ਜਿਸਦਾ ਜ਼ਿਕਰ ਅੱਜ ਤੱਕ ਹੁੰਦਾ ਹੈ-ਭਾਵ ਰੋਟੀ, ਕਪੜਾ ਅਤੇ ਮਕਾਨ, ਇਨ੍ਹਾਂ ਤਿੰਨਾਂ ਜ਼ਰੂਰਤਾਂ ਨੇ ਮਨੁੱਖ ਨੂੰ ਪ੍ਰੇਰਿਆ ਅਤੇ ਮਨੁੱਖ ਨੇ ਇੱਕ ਥਾਂ ਉੱਪਰ ਟਿਕ ਕੇ ਖੇਤੀ ਕੀਤੀ, ਪਸ਼ੂ ਪਾਲੇ, ਰਹਿਣ ਲਈ ਕੁੱਲੀ ਬਣਾਈ ਅਤੇ ਗਰਮੀ-ਸਰਦੀ, ਬਰਸਾਤ ਮੁਤਾਬਕ ਤਨ ਢਕਿਆ। ਇਸ ਤਰ੍ਹਾਂ ਉਹ ਬਾਕੀ ਜੀਵਾਂ ਦੇ ਮੁਕਾਬਲੇ ਕੁਦਰਤ ਦੀਆਂ ਕਰੋਪੀਆਂ ਤੋਂ ਵਧੇਰੇ ਬਚ ਸਕਣ ਯੋਗ ਹੋਇਆ ਤੇ ਨਾਲ ਹੀ ਵਾਤਾਵਰਣ

ਨੂੰ ਆਪਣੀ ਲੋੜ ਮੁਤਾਬਕ ਬਦਲਣ ਵਾਲਾ ਸ਼ਖ਼ਸ਼ ਵੀ।

ਹੌਲੀ-ਹੌਲੀ ਮਨੁੱਖ਼ ਨੇ ਕੁਦਰਤ ਵਿੱਚ ਆਪਣੀ ਲੋੜ ਨੂੰ ਮੁੱਖ ਰੱਖ ਕੇ ਦਖ਼ਲ ਦਿੱਤਾ। ਉਸ ਨੂੰ ਕਣਕ ਜਾਂ ਚਾਵਲ ਚਾਹੀਦੇ ਸੀ ਤਾਂ ਉਸ ਨੇ ਉਹ ਉਗਾਏ। ਉਸ ਨੇ ਹੋਰ ਬੂਟਿਆਂ ਨੂੰ ਉੱਗਣ ਤੋਂ ਰੋਕਿਆ ਜਾਂ ਇਸ ਸਮਝ ਤਹਿਤ ਉਖਾੜਿਆ ਕਿ ਉਹ ਫਾਲਤੂ ਹਨ ਜਾਂ ਨੁਕਸਾਨ ਦਾਇਕ ਹਨ (ਮਨੁੱਖ਼ ਦੇ ਆਪਣੇ ਪਹਿਲੂ ਤੋਂ)। ਉਸ ਨੇ ਕੁਦਰਤ ਵਿੱਚੋਂ ਪਛਾਣਿਆ ਕਿ ਮਨੁੱਖ਼ ਦੀ ਲੋੜ ਮੁਤਾਬਕ ਇੱਥੇ ਕੀ ਪੈਦਾ ਹੋ ਰਿਹਾ ਹੈ। ਉਸ ਨੇ ਫਿਰ ਉਨ੍ਹਾਂ ਵਨਸਪਤੀਆਂ ਨੂੰ ਵਿਉਂਤ ਨਾਲ ਉਗਾਇਆ, ਸਾਂਭਿਆ ਤੇ ਵਰਤਿਆ। ਉਹ ਚਾਹੇ ਅਨਾਜ-ਦਾਲਾਂ, ਸਬਜ਼ੀਆਂ ਜਾਂ ਫਲ ਸੀ।

ਇੱਕ ਹੱਦ ਤੱਕ ਤਾਂ ਕੁਦਰਤ 'ਚ ਇਹ ਤਬਦੀਲੀ ਬਰਦਾਸ਼ਤ ਹੁੰਦੀ ਸੀ। ਇਹ ਬਦਲਾਅ ਕੁਦਰਤ ਦੀ ਸਮਰਥਾ ਦੇ ਘੇਰੇ ਵਿੱਚ ਰਿਹਾ ਤੇ ਉਸ ਆਲੇ ਦੁਆਲੇ ਮੁਤਾਬਕ ਜੀਵ-ਬਨਸਪਤੀ ਆਪਣੇ ਆਪ ਨੂੰ ਢਾਲਦੇ ਰਹੇ ਜਾਂ ਉਸ ਤਬਦੀਲੀ ਨੇ ਬੇਅਸਰ ਰਹੇ। ਇਸ ਤਬਦੀਲੀ ਨੇ ਕੁਦਰਤ ਦੇ ਹਵਾ-ਪਾਣੀ ਦੇ ਸੰਤੁਲਨ ਜਾਂ ਹਵਾ ਅਤੇ ਪਾਣੀ ਦੀ ਸਵੈ-ਸਫਾਈ ਦੀ ਸਮਰਥਾ ਦੇ ਦਾਇਰੇ ਨੂੰ ਨਹੀਂ ਉਲੰਘਿਆ। ਵਾਤਾਵਰਣ ਦੇ ਹਾਨੀਕਾਰਕ ਪਹਿਲੂ ਉਦੋਂ ਸਾਹਮਣੇ ਆਏ ਜਦੋਂ ਕੁਦਰਤ ਵਿੱਚ ਦਖ਼ਲ ਦੀ ਰਫ਼ਤਾਰ ਕਾਫ਼ੀ ਵਧ ਗਈ।

ਵਾਤਾਵਰਣ ਦਾ ਬਦਲਾਅ ਕੁਦਰਤੀ ਤੌਰ ਤੇ ਵੀ ਰਿਹਾ ਹੈ। ਸਮੇਂ ਨਾਲ ਨਵੇਂ ਜੀਵ ਪੈਦਾ ਹੁੰਦੇ ਰਹੇ, ਜੀਵ ਵਿਕਾਸ ਲੜੀ ਤਹਿਤ ਉਨ੍ਹਾਂ ਨੇ ਵਾਤਾਵਰਣ ਦੀ ਤਬਦੀਲੀ ਵਿੱਚ ਹਿੱਸਾ ਪਾਇਆ। ਇਸ ਇੱਕ ਤੱਥ ਦਾ ਅਧਿਐਨ ਕਰਕੇ ਦੇਖੋ ਕਿ ਧਰਤੀ ਤੋਂ ਡਾਇਨਾਸੋਰ ਕਿਉਂ ਮੁੱਕੇ ? ਕੀ ਕਾਰਣ ਸੀ। ਉਸ ਵੇਲੇ ਵਾਤਾਵਰਣ ਦੀ ਖਰਾਬੀ ਅਤੇ ਬਰਬਾਦੀ ਵਿੱਚ ਮਨੁੱਖ਼ ਦਾ ਸੁਚੇਤ ਦਖ਼ਲ ਨਹੀਂ ਸੀ। ਹੋਰ ਵਿਸਥਾਰ ਵਾਲੇ ਕਾਰਣਾਂ ਤੋਂ ਇਲਾਵਾ, ਇੱਕ ਕਾਰਣ ਡਾਇਨਾਸੋਰ ਦੀ ਖ਼ੁਰਾਕ (ਭੁੱਖ਼), ਏਨਾ ਵੱਡਾ ਜੀਵ ਅਤੇ ਕੁਦਰਤ ਦੇ ਸੀਮਿਤ ਸੋਮੇ। ਉਸ ਦੀ ਭੁੱਖ਼ ਨੇ ਡਾਇਨਾਸੋਰ ਨੂੰ ਧਰਤੀ ਤੋਂ ਹੀ ਮੁਕਾ ਦਿੱਤਾ। ਇਹੀ ਇੱਕ ਕਾਰਣ ਜੇਕਰ ਅਸੀਂ ਅਜੋਕੇ ਵਾਤਾਵਰਣ ਤੇ ਲਾਗੂ ਕਰਕੇ ਦੇਖੀਏ ਕਿ ਵਾਤਾਵਰਣ ਵਿੱਚ ਗੈਸਾਂ ਦਾ ਅਨੁਪਾਤ ਜੇ ਘਟ-ਵਧ ਜਾਵੇ ਤਾਂ ਜਿਉਣਾ ਮੁਸ਼ਕਲ ਹੋ ਜਾਵੇਗਾ ਪਰ ਧਰਤੀ ਉੱਪਰ, ਹਵਾਵਾਂ ਵਿੱਚ ਜ਼ਹਿਰ ਮਿਲਾਉਣ ਦਾ ਕਾਰਣ ਤਾਂ ਮੁਨਾਫ਼ੇ ਦੀ ਹਿਰਸ ਹੈ, ਉਸ ਬਾਰੇ ਤਾਂ ਸਾਨੂੰ ਸੁਚੇਤ ਹੋਣਾ ਪਵੇਗਾ। ਮਨੁੱਖ਼ ਤਾਂ ਵਿਗਿਆਨਕ ਸੋਚ ਨਾਲ ਲੈਸ ਹੈ ਅਤੇ ਤਰਕਸ਼ੀਲ ਪ੍ਰਵਿਰਤੀ ਵਾਲਾ ਹੈ, ਫਿਰ ਵੀ ਉਹ ਆਪਣੇ ਆਲੇ-ਦੁਆਲੇ ਮੌਤ ਦਾ ਸਮਾਨ ਇਕੱਠਾ ਕਰ ਰਿਹਾ ਹੈ।

ਇਸ ਤਰ੍ਹਾਂ ਅਸੀਂ ਮਨੁੱਖ਼ ਅਤੇ ਉਸ ਦੇ ਵਾਤਾਵਰਣ ਨੂੰ ਸਹੀ ਪ੍ਰਸੰਗ ਵਿੱਚ ਸਮਝਣਾ ਹੋਵੇ ਤਾਂ ਸਾਨੂੰ ਇਸ ਦੇ ਵੱਖ-ਵੱਖ ਪਹਿਲੂਆਂ ਨੂੰ ਸਮਝਣ ਦੀ ਲੋੜ ਹੈ। ਇਹ ਇੱਕ ਲੜੀ ਹੈ, ਜਿਵੇਂ ਮਨੁੱਖ਼ ਦਾ 'ਪੈਦਾਵਾਰੀ' ਹੋਣਾ ਤੇ ਵਾਤਾਵਰਣ ਨੂੰ ਬਦਲਣਾ। ਆਪਣੀ ਮਰਜ਼ੀ ਅਤੇ ਲੋੜ ਮੁਤਾਬਕ ਉਗਾਉਣਾ। ਇਸ ਤੋਂ ਬਾਅਦ, ਮਨੁੱਖ਼ ਦੀ ਤੋਰੇ-ਫੇਰੇ ਦੀ ਆਦਤ ਕਾਰਣ, ਵੱਖ ਵੱਖ ਵਾਤਾਵਰਣਾਂ ਵਿੱਚ ਪੈਦਾ ਹੋਏ ਅਨਾਜ/ਫਲਾਂ ਦੀਆਂ ਕਿਸਮਾਂ ਨੂੰ ਹੋਰ ਥਾਵਾਂ ਤੋਂ ਲੈ ਕੇ ਆਉਣਾ। ਸੰਦਾਂ ਦੀ ਲੋੜ ਲਈ ਸਨਅਤਾਂ ਨੂੰ ਵਿਕਸਿਤ ਕਰਨਾ। ਵੱਖ-ਵੱਖ ਕਬੀਲਿਆਂ ਵਿੱਚ ਰਹਿਣ ਤੋਂ ਬਾਅਦ ਇਕੱਠੇ ਰਹਿ ਕੇ ਪਿੰਡ-ਸ਼ਹਿਰ ਵਸਾਉਣੇ। ਹੌਲੀ-ਹੌਲੀ ਕੁਦਰਤ ਸਾਂਝੀ ਪੂੰਜੀ ਨੂੰ ਨਿੱਜੀ ਹੱਥਾਂ ਵਿੱਚ ਬਦਲਣਾ। ਨਿੱਜੀ ਖ਼ੇਤੀ ਅਤੇ ਸਨਅਤ ਦੇ ਆਧਾਰ ਤੇ ਪੈਦਾਵਾਰੀ ਸੰਕਲਪ ਨੂੰ ਮੁਨਾਫ਼ੇ ਨਾਲ ਜੋੜਨਾ। ਇਸ ਤਰ੍ਹਾਂ ਇਨ੍ਹਾਂ ਸਾਰੇ ਪੜਾਵਾਂ ਨੂੰ ਸਮਝਣ ਅਤੇ ਵਿਸ਼ਲੇਸ਼ਿਤ ਕਰਨ ਤੋਂ ਬਾਅਦ, ਇਸ ਸਿੱਟੇ ਤੇ ਪਹੁੰਚਿਆ ਜਾ ਸਕਦਾ ਹੈ ਕਿ ਵਾਤਾਵਰਣ ਵਿੱਚ ਉਸ ਵੇਲੇ ਖ਼ਤਰਨਾਕ ਤਬਦੀਲੀ ਆਉਣੀ ਸ਼ੁਰੂ ਹੋਈ, ਜਦੋਂ ਮਨੁੱਖ਼ ਨੇਆਪਣੇ ਆਪ ਨੂੰ ਬਦਲੇ ਬਗੈਰ ਵਾਤਾਵਰਣ ਨੂੰ ਆਪਣੇ ਹੱਕ ਵਿੱਚ ਬਦਲਣਾ ਸ਼ੁਰੂ ਕਰ ਦਿੱਤਾ।

ਧਰਤੀ ਦੇ ਸਾਰੇ ਜੀਵਾਂ ਦੀ ਅਤੇ ਵਿਸ਼ੇਸ਼ ਕਰਕੇ ਮਨੁੱਖ਼ਾਂ ਦੀ ਕੁਦਰਤ ਮੁਤਾਬਕ ਢਲਣ ਦੀ ਸਮਰਥਾ ਹੈਰਾਨੀਜਨਕ ਹੈ। ਇੱਕ ਪਾਸੇ ਮਨੁੱਖ਼ ਅੱਤ ਦੀ ਗਰਮੀਂ ਵਿੱਚ ਰੇਤਲੇ ਇਲਾਕਿਆਂ ਵਿੱਚ ਰਹਿ ਰਿਹਾ ਹੈ ਅਤੇ ਦੂਸਰੇ ਪਾਸੇ ਸਾਰਾ ਸਾਲ ਬਰਫ਼ ਨਾਲ ਢਕੇ ਇਲਾਕਿਆਂ ਵਿੱਚ ਵੀ ਪਰ ਮਨੁੱਖ਼ ਨੇ ਆਪਣੀ ਤਰਕਬੁੱਧੀ ਨਾਲ ਆਪਣੇ ਹੱਕ ਵਿੱਚ ਸੁਚੇਤ ਰੂਪ ਵਿੱਚ ਵੀ ਬਦਲਿਆ ਹੈ। ਮਨੁੱਖ਼ ਅਤੇ ਵਾਤਾਵਰਣ ਦੇ ਆਪਸੀ ਸਬੰਧਾਂ ਨੂੰ ਅਸੀਂ ਮਨੁੱਖ਼ੀ ਸਮਾਜੀਕਰਨ ਦੀ ਦੇਣ ਕਹਿ ਸਕਦੇ ਹਾਂ। ਇਸ ਸਮਾਜੀਕਰਨ ਦੀ ਸ਼ੁਰੂਆਤ ਹੁੰਦੀ ਹੈ 'ਪੈਦਾਵਾਰੀ' ਸੰਕਲਪ ਤੋਂ, ਜਿਸ ਨੇ ਮਨੁੱਖ਼ ਨੂੰ ਇੱਕ ਨਵੀਂ ਜੀਵਨ ਜਾਚ ਦਿੱਤੀ। ਇਸ ਪੈਦਾਵਾਰੀ ਪਹਿਲੂ ਨੇ, ਮਨੁੱਖ਼ ਨੂੰ ਸਿਰਫ਼ ਜਾਨਵਰਾਂ ਤੋਂ ਹੀ ਵੱਖਰਾ ਨਹੀਂ ਕੀਤਾ, ਉਹ ਮਨੁੱਖ਼ਾਂ ਤੋਂ ਵੀ ਵੱਖਰਾ ਹੋ ਗਿਆ। ਇੱਕ ਵਿਅਕਤੀ ਕੋਲ ਅਨਾਜ ਦਾ ਭੰਡਾਰ ਹੈ, ਪਸ਼ੂਆਂ ਦਾ ਦੁੱਧ, ਮਾਸ, ਖੱਲ ਹੈ ਤੇ ਦੂਸਰਾ ਖਾਲੀ ਹੱਥ ਹੈ ਤੇ ਉਸੇ ਤਰ੍ਹਾਂ ਹੀ ਕੁਦਰਤ ਦੇ ਸਹਾਰੇ ਹੈ। ਇਸ ਨਾਲ ਇੱਕ ਵਰਗ ਕੁਦਰਤ ਤੇ ਜਾਂ ਉਸ ਦੇ ਭੰਡਾਰ ਇਕੱਠੇ ਕੀਤੇ ਵਿਅਕਤੀ ਦੀ ਦਇਆ ਤੇ ਨਿਰਭਰ ਹੈ।

ਮਨੁੱਖ਼ ਨੇ ਪੈਦਾਵਾਰ ਰਾਹੀਂ ਸਿਰਫ਼ ਖ਼ੁਰਾਕ ਹੀ ਨਹੀਂ, ਸਗੋਂ ਘਰ, ਕੱਪੜੇ ਅਤੇ ਹੋਰ ਵਾਤਾਵਰਣੀ ਪਹਿਲੂਆਂ ਨੂੰ ਵੀ ਬਦਲਿਆ। ਉਸ ਨੇ ਪੱਖੇ, ਏ.ਸੀ., ਹੀਟਰ, ਫਰਿੱਜ ਆਦਿ ਅਨੇਕਾਂ ਕਾਢਾਂ ਰਾਹੀਂ ਵਾਤਾਵਰਣ ਨੂੰ ਆਪਣੇ ਮੁਤਾਬਕ ਢਾਲਿਆ ਜਦਕਿ ਕੁਦਰਤ ਦੇ ਨਿਯਮਾਂ ਮੁਤਾਬਕ ਜੀਵ ਵਾਤਾਵਰਣ



ਮੁਤਾਬਕ ਆਪਣੇ ਆਪ ਨੂੰ ਢਾਲਦੇ ਸੀ। 'ਪੈਦਾਵਾਰੀ' ਸੰਕਲਪ ਨੇ, ਸਮਾਜੀ ਲੋੜ ਮੁਤਾਬਕ ਢਾਲਿਆ ਜਦੋਂ ਕਿ ਕੁਦਰਤ ਦੇ ਨਿਯਮ ਮੁਤਾਬਕ ਜੀਵ ਵਾਤਾਵਰਣ ਮੁਤਾਬਕ ਆਪਣੇ ਆਪ ਨੂੰ ਢਾਲਦੇ ਸੀ।

ਪੈਦਾਵਾਰੀ ਸੰਕਲਪ ਨੇ, ਸਮਾਜੀ ਲੋੜ ਮੁਤਾਬਕ ਸੰਦ ਅਤੇ ਸਨਅਤ ਦੇ ਰਾਹ ਖੋਲ੍ਹੇ। ਮਸ਼ੀਨੀਕਰਨ ਨੇ ਪੈਦਾਵਾਰੀ ਦੀ ਰਫ਼ਤਾਰ ਤੇਜ਼ ਕੀਤੀ। ਤੇਜ਼ ਰਫ਼ਤਾਰੀ ਅਤੇ ਚੀਜ਼ਾਂ ਦੀ ਮੰਗ ਨੇ ਮੁਨਾਫ਼ੀ ਨੂੰ ਜੋੜਿਆ। ਇਸ ਤੋਂ ਅਗਲੇ ਪੜਾਅ ਤਹਿਤ ਜ਼ਮੀਨੀ ਪੈਦਾਵਾਰੀ ਅਤੇ ਸਨਅਤ ਨੇ ਮਨੁੱਖ਼ ਨੂੰ ਨਿੱਜੀ ਜਾਇਦਾਦ ਨਾਲ ਜੋੜਿਆ। ਜ਼ਮੀਨ ਅਤੇ ਕਾਰਖਾਨਿਆਂ ਦੀ ਮਲਕੀਅਤ ਨੇ, ਮੁਨਾਫ਼ੇ ਦੀ ਭਾਵਨਾ ਨੂੰ ਹੋਰ ਤਾਕਤਵਰ ਬਣਾਇਆ ਅਤੇ ਇਸ ਤਰ੍ਹਾਂ ਹੌਲੀ-ਹੌਲੀ ਇਹ ਮਨੁੱਖ਼ ਦੇ ਲਾਲਚੀ ਸੁਭਾਅ ਵਿੱਚ ਤਬਦੀਲ ਹੋ ਗਿਆ। ਇਸੇ ਸੰਦਰਭ ਵਿੱਚ ਇੱਕ ਕਥਨ ਹੈ ਕਿ ਸਾਡੀ ਧਰਤੀ ਕੋਲ, ਇਸ ਕੁਦਰਤ ਦੇ ਖ਼ਜਾਨੇ ਵਿੱਚ ਸਾਰੇ ਜੀਵਾਂ ਨੂੰ ਸਾਂਭਣ ਲਈ ਬਹੁਤ ਭੰਡਾਰ ਹਨ ਪਰ ਉਸ ਦੇ ਲਾਲਚ ਨੂੰ ਪੂਰਾ ਕਰਨ ਲਈ ਨਹੀਂ।

ਇੱਥੇ ਮਨੁੱਖ਼ੀ ਵਿਕਾਸ ਦੇ ਇੱਕ ਹੋਰ ਪਹਿਲੂ ਨੂੰ ਵੀ ਸਮਝਣ ਦੀ ਲੋੜ ਹੈ ਕਿ ਮਨੁੱਖ਼ ਨੇ ਇੱਕ ਥਾਂ ਟਿਕ ਕੇ ਰਹਿਣ ਦੀ ਭਾਵਨਾ ਨੂੰ ਵਿਕਸਿਤ ਕਰਦਿਆਂ ਪਿੰਡ ਅਤੇ ਸ਼ਹਿਰ ਵਸਾਏ। ਅੱਜ ਅਸੀਂ ਅਜਿਹੇ ਸ਼ਹਿਰਾਂ ਦੇ ਨਾਂ ਵੀ ਜਾਣਦੇ ਹਾਂ, ਜਿੱਥੇ ਕਰੋੜਾਂ ਦੀ ਗਿਣਤੀ ਵਿੱਚ ਲੋਕ ਰਹਿੰਦੇ ਹਨ। ਆਪਾਂ ਇਸ ਗੱਲ ਦਾ ਅੰਦਾਜ਼ਾ ਲਗਾਈਏ ਕਿ ਪਿੰਡ ਪੁੰਡ ਕੇ ਰਹਿਣ ਵਾਲਾ ਮਨੁੱਖ਼ ਜਦੋਂ ਆਪਣੇ ਸਰੀਰਕ ਕਾਰਜ ਤਹਿਤ ਕਾਰਬਨ ਡਾਇਆਕਸਾਈਡ, ਮਲਮੂਤਰ, ਕੂੜਾ-ਕਰਕਟ ਜਾਂ ਹੋਰ ਰਹਿੰਦ ਖ਼ੂੰਹਦ ਸੁੱਟਦਾ ਸੀ ਤਾਂ ਉਹ ਕੁਦਰਤ ਦੀ ਸਹਿਜ ਪ੍ਰਕ੍ਰਿਆ ਵਿੱਚ ਜਜਬ ਹੋ ਜਾਂਦਾ ਸੀ। ਆਪਾਂ ਜਾਣੇ ਹਾਂ ਕਿ ਕਾਰਬਨ ਡਾਇਆਕਸਾਈਡ ਪੌਦੇ ਲੈਂਦੇ ਹਨ, ਮਲਮੂਤਰ ਮਿੱਟੀ ਦੀ ਪੈਦਾਵਾਰੀ ਤਾਕਤ ਨੂੰ ਵਧਾਉਂਦੇਹਨ ਪਰ ਜਦੋਂ ਇਸ ਥਾਂ ਇਕੱਠੇ ਹੋ ਕੇ ਕੁਦਰਤ ਦੇ ਮਾਹੌਲ ਨੂੰ ਇੱਟਾਂ, ਸੀਮੇਂਟ, ਲੋਹੇ ਨਾਲ ਢਕ ਕੇ ਅਸੀਂ ਆਪਣੇ ਕੂੜੇ ਨੂੰ ਆਲੇ ਦੁਆਲੇ ਹੀ ਇਕੱਠਾ ਕਰਨਾ ਸ਼ੁਰੂ ਕਰ ਦਿੱਤਾ ਤਾਂਉਹ ਮੁਸੀਬਤ ਬਣ ਗਿਆ। ਕੁਦਰਤ ਵਿੱਚ ਅਜ ਵੀ ਸਮਰਥਾ ਹੈ ਕਿ ਇਸ ਮਲ ਮੂਤਰ, ਕੂੜੇ ਆਦਿ ਨੂੰ ਸਾਂਭ ਸਕੇ, ਮਨੁੱਖ਼ ਦੀ ਵਿਗਿਆਨਕ ਸੋਝੀ ਨੇ ਵੀ ਕਈ ਰਾਹ ਸੁਝਾਏ ਹਨ ਪਰ ਮੁਆਮਲਾ ਅਮਲਾਂ ਦਾ ਹੈ। ਜਦੋਂ ਕਿ ਮਨੁੱਖ਼ ਵੱਲੋਂ ਆਪਣੇ ਸੁਚੇਤ ਯਤਨਾਂ ਰਾਹੀਂ, ਵਿਕਾਸ ਦੇ ਨਾਂ ਤੇ ਲੱਗੀ ਸਨਅਤ ਦੇ ਤਹਿਤ ਹਵਾ ਵਿੱਚ ਧੂਏਂ ਅਤੇ ਪਾਣੀ ਵਿੱਚ ਰਸਾਇਣਕ ਤਰਲ ਅਤੇ ਹੋਰ ਕਈ ਤਰ੍ਹਾਂ ਦੇ ਜ਼ਹਿਰੀਲੇ ਪਦਾਰਥ ਮਿਲਾਏ ਜਾ ਰਹੇ ਹਨ। ਫੈਕਟਰੀ ਦਾ ਮਾਲਕ ਜਦੋਂ ਹਵਾ ਅਤੇ ਪਾਣੀ ਨੂੰ ਗੰਧਲਾ ਕਰ ਰਿਹਾ ਹੁੰਦਾ ਹੈ, ਉਹ ਬਿਲਕੁਲ ਨਹੀਂ ਚਾਹੁੰਦਾ ਹਵਾ-ਪਾਣੀ ਨੂੰ ਸਾਫ਼ ਕਰਨ ਦਾ ਯੰਤਰ ਇਸਤੇਮਾਲ ਕਰੇ। ਇਸ ਤਰ੍ਹਾਂ ਕਰਨ ਨਾਲ ਉਸ ਦੇ ਮੁਨਾਫ਼ੇ ਤੇ ਕੈਂਚੀ ਵਜਦੀ ਹੈ। ਇਹ ਮਨੁੱਖ਼ ਦਾ ਲਾਲਚੀ ਸੁਭਾਅ ਹੀ ਉਸ ਨੂੰ ਇਸ ਕਾਰਜ ਵਿੱਚ ਹਿੱਸਾ ਨਹੀਂ ਪਾਉਣ ਦਿੰਦਾ। ਸਰਮਾਏਦਾਰੀ ਦਾ ਹੀ ਆਪਣਾ ਸੁਭਾਅ ਹੈ ਕਿ ਉਹ ਮੁਕਾਬਲੇ ਬਾਜ਼ੀ ਅਤੇ ਮੁਨਾਫ਼ੇ ਤਹਿਤ ਬਾਜ਼ਾਰ ਵਿੱਚ ਹਰ ਤਰ੍ਹਾਂ ਦੇ ਹਥਕੰਡੇ ਅਪਨਾਉਣ ਲਈ ਤਿਆਰ ਰਹਿੰਦਾ ਹੈ। ਇੱਥੋਂ ਤੱਕ ਕਿ ਉਹ ਮੁਕਾਬਲੇ ਬਾਜ਼ੀ ਤਹਿਤ ਆਪਣੇ ਮਾਲ ਨੂੰ ਬੇਹਤਰ ਬਣਾਉਣ ਦੀ ਬਜਾਏ, ਇੱਕ ਦੁਸ਼ਮਣੀ ਅਤੇ ਜੰਗ ਦਾ ਮਾਹੌਲ ਬਣਾ ਲੈਂਦਾ ਹੈ।

ਇਸੇ ਸੰਦਰਭ ਵਿੱਚ ਮਨੁੱਖ਼ੀ ਸੁਭਾਅ ਦੇ ਮਨੋਵਿਗਿਆਨਕ ਪਹਿਲੂ ਨੂੰ ਵੀ ਸਮਝਣ ਦੀ ਲੋੜ ਹੈ। ਜ਼ਮੀਨ ਅਤੇ ਸਨਅਤੀ ਨਿਜੀ ਮਲਕੀਅਤ ਬਹੁਤ ਹੀ ਘੱਟ ਲੋਕਾਂ ਦੇ ਹੱਥ ਹੈ। ਉਨ੍ਹਾਂ ਵੱਲੋਂ ਅਪਣਾਈ ਗਈ ਗੈਰ ਵਿਗਿਆਨਕ ਅਤੇ ਅਮਾਨਵੀ ਸਮਝ ਦਾ ਅਸਰ, ਦੂਸਰੇ ਵਰਗ ਤੇ ਪੈਂਦਾ ਹੈ ਪਰ ਦੇਖਣ ਵਿੱਚ ਆਉਂਦਾ ਹੈ ਕਿ ਪ੍ਰਭਾਵਿਤ ਹੋ ਰਿਹਾ ਵਰਗ ਵੀ ਅਚੇਤ-ਸੁਚੇਤ ਰੂਪ ਵਿੱਚ ਅਜਿਹੇ ਕਾਰਜਾਂ ਵਿੱਚ ਰੁੱਿਆ ਹੁੰਦਾ ਹੈ ਜੋ ਕਿ ਵਾਤਾਵਰਣ ਨੂੰ ਖ਼ਰਾਬ ਹੀ ਕਰਦੇ ਹਨ। ਇੱਕ ਤਾਂ ਅਸੀਂ ਇਹ ਕਹਿ ਸਕਦੇ ਹਾਂ ਕਿ ਉਹ ਅਗਿਆਨਤਾ ਦਾ ਸ਼ਿਕਾਰ ਹਨ ਜਾਂ ਕਹੀਏ ਕਿ ਵਾਤਾਵਰਣ ਬਰਬਾਦੀ ਦੀ ਜਾਣਕਾਰੀ ਉਨ੍ਹਾਂ ਕੋਲ ਨਹੀਂ ਹੈ ਪਰ ਦੂਸਰਾ ਅਹਿਮ ਕਾਰਣ ਇਹ ਹੈ ਕਿ ਸਰਮਾਏਦਾਰੀ ਆਪਣੇ ਕਾਰਜ ਅਤੇ ਸੁਭਾਅ ਕਾਰਣ, ਮਨੁੱਖ਼ ਨੂੰ ਮਨੁੱਖ਼ ਦਾ ਦੁਸ਼ਮਣ ਬਣਾ ਦਿੰਦੀ ਹੈ। ਇੱਕ ਕੋਲ ਸਾਧਨ ਤੇ ਦੂਸਰਾ ਸਾਧਨਹੀਣ ਹੈ। ਸਾਧਨਹੀਣ ਵਿਅਕਤੀ ਕੋਲ ਆਪਣੀ ਸਰੀਰਕ ਸਮਰਥਾ ਹੈ। ਹੱਥਾਂ-ਪੈਰਾਂ ਦੀ ਤਾਕਤ ਤੋਂ ਲੈ ਕੇ ਦਿਮਾਗ਼ ਦੀ ਸੋਝੀ ਹੈ, ਪਰ ਉਸ ਕੋਲ ਪੈਦਾਵਾਰੀ ਦੇ ਸਾਧਨ ਨਹੀਂ ਹਨ। ਉਸ ਕੋਲ ਜ਼ਮੀਨ ਅਤੇ ਮਸ਼ੀਨਾਂ ਨਹੀਂ ਹਨ ਪਰ ਜਦੋਂ ਉਹ ਕੰਮ ਕਰਦਾ ਹੈ ਤਾਂ ਉਸ ਲਗਦਾ ਹੈ ਕਿ, ਉਸ ਦੇ ਕੰਮ ਕਰਨ ਨਾਲ, ਮਿਹਨਤ ਨਾਲ ਹੀ ਦੂਸਰਾ ਵਿਅਕਤੀ ਅਮੀਰ ਹੋ ਰਿਹਾ ਹੈ। ਇਹ ਸੱਚ ਵੀ ਹੈ। ਉਸ ਵਿਅਕਤੀ ਵਰਗ ਨੂੰ ਲਗਦਾ ਹੈ ਕਿ ਉਸ ਦੀ ਵੱਧ ਰਹੀ ਦੌਲਤ ਅਤੇ ਅਮੀਰੀ ਉਸ ੀ ਉਸ ਦੇ ਜੀਵਨ ਨੂੰ ਨਰਕ ਬਣਾ ਰਹੀ ਹੈ। ਇਸ ਦੇ ਪ੍ਰਭਾਵ ਨੂੰ ਵਾਤਾਵਰਣ ਨਾਲ ਜੋੜੀਏ ਤਾਂ ਇੱਕ ਵਰਗ (ਅਮੀਰ) ਆਪਣੇ ਲਾਲਚੀ ਸੁਭਾਅ ਕਾਰਣ, ਕੁਦਰਤ ਦਾ ਸ਼ੋਸ਼ਣ ਕਰਦਾ ਹੈ। ਉਹ ਆਪਣੇ ਸਾਰੇ ਮਨੁੱਖ਼ੀ ਕਾਰਜਾਂ ਨੂੰ ਤੇ ਮਨੁੱਖ਼ੀ ਸੰਵੇਦਨਾਵਾਂ ਨੂੰ ਅਮਾਨਵੀ ਕਰਮ ਵਿੱਚ ਬਦਲ ਲੈਂਦਾ ਹੈ ਤੇ ਦੂਸਰੇ ਪਾਸੇ ਗਰੀਬ ਅਤੇ ਸਾਧਨਹੀਣ ਵਿਅਕਤੀ, ਇਸ ਲੁਈਂਦੇ ਮਾਹੌਲ ਵੱਚ ਆਪਣੀ ਮਾਨਵੀ ਪ੍ਰਵਿਰਤੀ ਅਤੇ ਸੰਵੇਦਨਾਵਾਂ ਦੇ ਸੋਮੇ

ਨੂੰ ਸੁੱਕਦੇ ਹੋਏ ਦੇਖਦਾ ਹੈ। ਜਦੋਂ ਉਸ ਦੀਆਂ ਮਨੁੱਖੀ ਭਾਵਨਾਵਾਂ ਨੂੰ ਸੱਟ ਲਗਦੀ ਹੈ, ਉਸ ਦੀ ਪਛਾਣ ਅਤੇ ਸਿਰਜਣਾਤਮਕਤਾ ਦਾ ਕੋਈ ਮੁੱਲ ਨਹੀਂ ਪੈਂਦਾ ਅਤੇ ਉਸ ਦੀਆਂ ਵਿਲੱਖਣ ਪ੍ਰਵਿਰਤੀਆਂ ਨੂੰ ਪ੍ਰਗਟਾਵੇ ਦਾ ਸਾਰਥਕ ਮਾਹੌਲ ਨਹੀਂ ਮਿਲਦਾ ਤਾਂ ਉਹ ਵੀ ਅਮਾਨਵੀ ਕਾਰਜਾਂ ਵਿੱਚੋਂ ਖ਼ੁਸ਼ੀ ਹਾਸਲ ਕਰਨ ਦਾ ਭੁਲੇਖਾ ਪਾਲ ਲੈਂਦਾ ਹੈ। ਜਦੋਂ ਮਨੁੱਖ ਹੀ, ਉਸ ਦੀ ਆਪਣੀ ਹੋਂਦ ਹੀ, ਉਸ ਨੂੰ ਦੁਸ਼ਮਣ ਲਗਦੀ ਹੈ ਤਾਂ ਫਿਰ ਕੁਦਰਤ ਤਾਂ ਖ਼ੁਦ-ਬ-ਖ਼ੁਦ ਉਸ ਵਿੱਚੋਂ ਮਨਫ਼ੀ ਹੋ ਜਾਂਦੀ ਹੈ। ਇਸ ਤਰ੍ਹਾਂ ਜੇਕਰ ਅਸੀਂ ਕੁਦਰਤ ਅਤੇ ਵਾਤਾਵਰਣ ਦੀ ਹੋ ਰਹੀ ਬਰਬਾਦੀ ਲਈ ਇੱਕ ਹੀ ਬਿੰਦੂ ਨੂੰ ਉਭਾਰਨਾ ਹੋਵੇ ਤਾਂ ਉਹ ਹੈ ਮਨੁੱਖੀ ਸ਼ੋਸ਼ਣੀ ਸੁਭਾਅ ਅਤੇ ਲਾਲਚਪੁਣਾ। ਇਹ ਸੁਭਾਅ ਉਸ ਦੇ ਪੈਦਾਵਾਰੀ ਮਨੁੱਖ ਹੋਣ ਤੋਂ ਬਾਅਦ, ਨਿੱਜੀ ਮਲਕੀਅਤ ਹੋਣ ਕਰਕੇ ਜੁੜੇ ਹਨ। ਇਸ ਤਰ੍ਹਾਂ ਨਿੱਜੀ ਜਾਇਦਾਦ ਦਾ ਸੰਕਲਪ ਹੀ ਮਨੁੱਖ ਲਈ ਘਾਤਕ ਪ੍ਰਵਿਰਤੀ ਵਾਲਾ ਹੈ।

ਜੇਕਰ ਅਸੀਂ ਵੱਖ-ਵੱਖ ਖਿੱਤਿਆਂ ਵਿੱਚ ਪੈਦਾ ਹੋਏ ਸਭਿਆਚਾਰਕ ਦ੍ਰਿਸ਼ ਤੇ ਝਾਤੀ ਮਾਰੀਏ ਤਾਂ ਜਾਣ ਸਕਾਂਗੇ ਕਿ ਪੂਰਬੀ ਸਭਿਆਚਾਰ ਕੁਦਰਤ ਨੂੰ ਇੱਕ ਪਰਿਵਾਰ ਸਮਝਣ ਵਾਲਾ ਰਿਹਾ ਹੈ ਅਤੇ ਅੱਜ ਵੀ ਇਹ ਭਾਵਨਾ ਮੌਜੂਦ ਹੈ। ਇਸ ਸਭਿਆਚਾਰ ਤਹਿਤ ਕੁਦਰਤ ਦੇ ਸਾਰੇ ਜੀਵ ਹੀ ਧਰਤੀ ਦੀ ਹੋਂਦ ਲਈ ਲੋੜੀਂਦੇ ਹਨ। ਇਹ ਧਰਤੀ ਸਭ ਦੀ ਹੈ। ਜਦੋਂ ਕਿ ਪੱਛਮੀ ਅਤੇ ਇਸਲਾਮ ਸਭਿਆਚਾਰ ਤਹਿਤ ਮਨੁੱਖ ਨੂੰ ਇਸ ਗ੍ਰਹਿ (ਧਰਤੀ) ਦਾ ਮਾਲਕ ਕਿਹਾ ਗਿਆ ਹੈ ਤੇ ਬਾਕੀ ਸਾਰੇ ਜੀਵ-ਪੌਦੇ ਉਸ ਦੀ ਸੇਵਾ ਲਈ ਹਨ। ਇਸ ਲਈ ਉਹ ਕੁਦਰਤ ਨੂੰ ਆਪਣੇ ਹਿਤ ਵਿੱਚ ਇਸਤੇਮਾਲ ਕਰਨ ਵਿੱਚ ਯਕੀਨ ਰੱਖਦਾ ਹੈ। ਇਸ ਦੇ ਉਲਟ ਪੂਰਬ ਵਿੱਚ ਬ੍ਰਿਛਾਂ ਤੱਕ ਨੂੰ ਪੂਜਣ ਦੀਆਂ ਰਵਾਇਤਾਂ ਹਨ। ਇੱਥੇ ਲੋਕ ਕੁਝ ਵੀ ਖਾਣ ਤੋਂ ਪਹਿਲਾਂ ਜੀਵਾਂ ਲਈ ਅੱਡ ਕੱਢ ਲੈਂਦੇ ਹਨ ਪਰ ਨਾਲ ਹੀ ਅਸੀਂ ਅੱਜ ਦੇਖਦੇ ਹਾਂ ਕਿ ਪੱਛਮ ਦਾ ਨਿੱਜਵਾਦੀ ਪ੍ਰਭਾਵ ਵਧ ਜਾਣ ਕਾਰਨ ਲੋਕ ਕੁਦਰਤ ਦੇ ਮਾਲੀ ਬਣਨ ਦੇ ਸੰਕਲਪ ਤੋਂ ਕੁਦਰਤ ਦੇ ਮਾਲਕ ਹੋਣ ਦੀ ਪ੍ਰਵਿਰਤੀ ਵੱਲ ਝੁਕ ਰਹੇ ਹਨ।

ਜੇਕਰ ਅਸੀਂ ਆਪਦੇ ਆਲੇ ਦੁਆਲੇ ਨੂੰ, ਇਸ ਕੁਦਰਤ ਨੂੰ ਅਤੇ ਇਸ ਜਿਉਂਦੇ ਜਾਗਦੇ ਗ੍ਰਹਿ ਨੂੰ ਸੱਚ ਮੁੱਚ ਮਾਨਣਾ ਚਾਹੁੰਦੇ ਹਾਂ ਤਾਂ ਸਾਨੂੰ ਇਸ ਧਰਤੀ ਨੂੰ ਇੱਕ ਪਰਿਵਾਰ ਦੇ ਸੰਕਲਪ ਨਾਲ ਜੋੜਨ ਦੀ ਲੋੜ ਹੈ। ਉਹ ਪਰਿਵਾਰ ਜਿੱਥੇ ਬੱਚੇ, ਬੁੱਢੇ, ਨੌਜਵਾਨ ਤੇ ਇੱਥੋਂ ਤੱਕ ਕਿ ਬੀਮਾਰ ਅਤੇ ਅਪਾਹਜ ਸਭ ਰਹਿੰਦੇ ਹਨ। ਸਭ ਆਪਣੀ ਸਮਰਥਾ ਮੁਤਾਬਕ ਕਾਰਜਸ਼ੀਲ ਹੁੰਦੇ ਹਨ। ਬੱਚੇ ਪੜ੍ਹਦੇ ਹਨ, ਉਹ ਪਰਿਵਾਰ ਦਾ ਭਵਿੱਖ ਹਨ, ਬੁੱਢੇ ਤਜਰਬਿਆਂ ਦਾ ਖ਼ਜਾਨਾ ਹਨ ਤੇ ਰਾਹ ਦਸੇਰੇ ਹਨ। ਨੌਜਵਾਨ ਵਿਕਾਸ ਪ੍ਰਕਿਰਿਆ ਦੀ ਗਤੀ ਦਾ ਨਾਂ ਹਨ। ਬਿਮਾਰ ਅਤੇ ਅਪਾਹਿਜਤਾ ਜੀਵਨ ਦੇ ਝੁਰਚਿਰੇ ਪੜਾਅ ਹਨ। ਇਏ ਤਰ੍ਹਾਂ ਧਰਤੀ ਉੱਪਰ ਹਰ ਇੱਕ ਪ੍ਰਾਣੀ ਯੋਗ ਹੈ। ਚਾਹੇ ਉਹ ਸੂਖ਼ਮਦਰਸ਼ੀ ਖ਼ਮੀਰ ਦਾ ਜੀਵਾਣੂ ਹੈ ਤੇ ਚਾਹੇ ਵੱਡੇ ਅਕਾਰੀ ਹਾਥੀ ਹੈ। ਧਰਤੀ ਨੂੰ ਪਰਿਵਾਰ ਸਮਝਣ ਦਾ ਸੰਕਲਪ ਨਿੱਜੀ ਮਲਕੀਅਤ ਤੋਂ ਉੱਪਰ ਉੱਠਣ ਦਾ ਸੰਕਲਪ ਹੈ। ਅੱਜ ਸਾਡੇ ਕੋਲ ਧਰਤੀ ਦੀ ਪੂਰੀ ਭੂਗੋਲਿਕ ਸਮਝ ਹੈ। ਸਾਨੂੰ ਧਰਤੀ ਦੇ ਉੱਪਰ ਦਰਿਆਵਾਂ, ਪਹਾੜਾਂ, ਬਨਸਪਤੀਆਂ ਅਤੇ ਜੰਗਲਾਂ-ਜਾਨਵਰਾਂ ਦੀਆਂ ਜਿਣਸਾਂ-ਕਿਸਮਾਂ ਦਾ ਪਤਾ ਹੈ। ਸਾਨੂੰ ਧਰਤੀ ਹੇਠਾਂ ਲੁਕੇ ਕੁਦਰਤ ਦੇ ਸਰਮਾਏ ਦਾ ਵੀ ਪਤਾ ਹੈ। ਦੂਸਰੇ ਪਾਸੇ ਸਾਨੂੰ ਧਰਤੀ ਦੇ ਕੋਨੇ-ਕੋਨੇ ਵਿੱਚ ਫੈਲੀ ਮਨੁੱਖੀ ਜਾਤ ਦਾ ਵੀ ਗਿਆਨ ਹੈ। ਸਾਨੂੰ ਭਟਕੇ ਰਾਜਨੀਤਕ ਵਿਚਾਰਾਂ, ਪ੍ਰਭਾਵਾਂ ਅਤੇ ਉਨ੍ਹਾਂ ਦੀਆਂ ਆਪਣੇ ਆਪਣੇ ਦੇਸ਼ ਪ੍ਰਤੀ ਪਹਿਲ ਕਦਮੀਆਂ ਦਾ ਵੀ ਪਤਾ ਹੈ। ਨਾਲ ਹੀ ਸਾਂਝੀ ਵਿਗਿਆਨਕ ਸਮਝ ਇਹ ਵੀ ਕਹਿੰਦੀ ਹੈ ਕਿ ਵਾਤਾਵਰਣ ਨੂੰ ਤੁਸੀਂ ਕਿਸੇ ਤਰ੍ਹਾਂ ਵੀ ਲਕੀਰਾਂ ਵਿੱਚ ਨਹੀਂ ਵੰਡ ਸਕਦੇ। ਸਮੁੰਦਰਾਂ ਵਿੱਚ ਲਕੀਰ ਨਹੀਂ ਵਾਹੀ ਜਾ ਸਕਦੀ ਅਤੇ ਹਵਾਵਾਂ ਉੱਪਰ ਵੀ ਕਿਸੇ ਦਾ ਵਸ ਨਹੀਂ।

ਇਸ ਸਾਰੀ ਸਮਝ ਦੇ ਤਹਿਤ ਸਾਨੂੰ ਆਪਣੀਆਂ ਲੋੜਾਂ ਨੂੰ ਸਮਝਦੇ ਹੋਏ (ਨਾ ਕਿ ਲਾਲਚ ਨੂੰ) ਸਾਨੂੰ ਇਹ ਸਮਝ ਅਪਨਾਉਣ ਦੀ ਲੋੜ ਹੈ ਕਿ ਇਸ ਧਰਤੀ ਦਾ ਸਾਰਾ ਸਰਮਾਇਆ : ਹਵਾ, ਪਾਣੀ ਤੇ ਹੋਰ ਤੱਤ ਸਭ ਦੇ ਸਾਂਝੇ ਹਨ। ਉਸ ਨੂੰ ਆਪਣੀ ਲੋੜ ਅਤੇ ਕੁਦਰਤ ਦੇ ਜੀਵਨ ਚੱਕਰ ਦੇ ਅਨੁਪਾਤ ਵਿੱਚ ਰੱਖਣ ਦੀ ਲੋੜ ਹੈ। ਇਹ ਤਾਂ ਹੀ ਸੰਭਵ ਹੈ, ਜਦੋਂ ਅਸੀਂ ਨਿੱਜੀ, ਦੇਸ਼ ਅਤੇ ਰਾਜ ਪੱਧਰੀ ਸਮਝ ਤੋਂ ਅੱਗੇ ਪੂਰੀ ਧਰਤੀ ਨੂੰ ਸਾਂਝੀ ਮਲਕੀਅਤ ਹੇਠ ਲਿਆਈਏ। ਇਹ ਗੱਲ ਭਾਵੇਂ ਅਜੀਬ ਲਗਦੀ ਹੈ, ਰਾਜਨੀਤਿਕ ਮਾਹੌਲ ਤਹਿਤ ਅਸੰਭਵ ਵੀ ਲਗਦੀ ਹੈ ਪਰ ਵਾਤਾਵਰਣ ਬਚਾਉਣ ਲਈ, ਹੱਲ ਇਹੀ ਹੈ। ਸਾਡੇ ਕੋਲ ਵਿਸ਼ਵ ਪੱਧਰੀ ਸੰਸਥਾਵਾਂ ਦੇ ਉਦਾਹਰਣ ਹਨ ਜਿਵੇਂ ਵਿਸ਼ਵ ਸਿਹਤ ਸੰਸਥਾ, ਸੰਯੁਕਤ ਰਾਸ਼ਟਰ ਸੰਘ ਆਦਿ ਆਦਿ। ਉਸੇ ਤਰ੍ਹਾਂ ਹੀ ਇੱਕ ਵਿਸ਼ਵ ਪੱਧਰੀ ਵਾਤਾਵਰਣੀ ਸਮਝ ਦਾ ਅਤੇ ਕੁਦਰਤ ਦੇ ਸੋਮਿਆਂ ਦੇ ਸੰਤੁਲਨ, ਇਸਤੇਮਾਲ ਦਾ ਪ੍ਰੋਗਰਾਮ ਉਲੀਕਣਾ ਬਣਦਾ ਹੈ। ਸੰਤੁਲਨ ਦਾ ਸੰਕਲਪ ਕੁਦਰਤ ਵਿੱਚ ਪਿਆ ਹੈ। ਮਨੁੱਖ ਨੇ ਕੁਦਰਤ ਤੋਂ ਬਹੁਤ ਕੁੱਝ ਸਿੱਖਿਆ ਹੈ ਤੇ ਉਸ ਨੂੰ ਕੁਦਰਤ ਤੋਂ ਸੰਤੁਲਨ ਸਿੱਖਣ ਦੀ ਲੋੜ ਹੈ। ਆਪਾਂ ਹਰ ਖ਼ੇਤਰ ਵਿੱਚ ਸੰਤੁਲਨ ਦੀ ਗੱਲ ਕਰਦੇ ਹਾਂ। ਚਾਹੇ ਉਹ ਖ਼ੁਰਾਕ ਵਿੱਚ, ਖ਼ੁਰਾਕੀ ਤੱਤਾਂ ਦੀ ਗੱਲ ਹੈ, ਚਾਹੇ ਧਰਤੀ ਉੱਪਰ ਜੰਗਲ ਕੱਟਣ, ਲਗਾਉਣ ਦੀ ਗੱਲ ਹੈ ਤੇ ਚਾਹੇ ਹਵਾ ਵਿੱਚ ਗੈਸਾਂ ਦੀ ਗੱਲ ਹੈ। ਮਨੁੱਖ ਨੂੰ ਆਪਣੀ ਉਲਾਰ ਪ੍ਰਵਿਰਤੀ ਨੂੰ ਠੱਲ੍ਹ ਪਾਉਣ ਦੀ ਲੋੜ ਹੈ।

98158-08506





# ਜੋਤਿਸ਼ ਕੀ ਹੈ ?



ਹਰਚੰਦ ਭਿੰਡਰ

ਪੁਰਾਣੇ ਸਮੇਂ ਵਿੱਚ ਧਰਤੀ ਨੂੰ ਇੱਕ ਥਾਂ ਖੜ੍ਹੀ ਮੰਨਿਆਂ ਜਾਂਦਾ ਸੀ। ਲੋਕ ਇਹ ਸਮਝਦੇ ਸਨ ਕਿ ਸੂਰਜ ਆਕਾਸ਼ ਵਿੱਚਲੇ ਰਸਤੇ ਉੱਪਰ ਚਲਦਾ ਹੋਇਆ ਧਰਤੀ ਦਾ ਚੱਕਰ ਲਾਉਂਦਾ ਸੀ। ਬੇਬੀਲੋਨ (ਇਰਾਕ) ਨੇ ਸਮੇਂ ਦਾ ਹਿਸਾਬ ਰੱਖਣ ਲਈ ਇਸ ਚੱਕਰ ਨੂੰ 12 ਹਿੱਸਿਆਂ ਵਿੱਚ ਵੰਡਿਆ। ਹਰੇਕ ਹਿੱਸੇ ਦਾ ਨਾਮ ਅਕਾਸ਼ ਵਿੱਚਲੇ ਉਸ ਹਿੱਸੇ ਦੇ ਤਾਰਿਆਂ ਦੀ ਸ਼ਕਲ, ਜਿਸ ਵਸਤੂ ਨਾਲ ਮਿਲਦੀ ਸੀ, ਬੇਬੀਲੋਨ ਦੇ ਲੋਕਾਂ ਨੇ ਉਹ ਨਾਮ ਰੱਖ ਦਿੱਤਾ। ਇਸ ਤਰ੍ਹਾਂ 12 ਰਾਸ਼ੀਆਂ ਦੇ ਨਾਮ, ਮੇਖ, ਬ੍ਰਿਖ, ਮਿਥੁਨ, ਕਰਕ, ਸਿੰਘ, ਕੰਨਿਆ, ਤੁਲਾ, ਬ੍ਰਿਸ਼ਚਕ, ਧਨ, ਕੁੰਭ ਅਤੇ ਮੀਨ ਰੱਖੇ। ਪਰ ਭਾਰਤ ਦੀ ਸਥਿਤੀ ਵੱਖਰੀ ਸੀ। ਇੱਥੋਂ ਦੇ ਲੋਕ ਚੰਦਰਮਾ ਦੇ ਮੁਤਾਬਿਕ ਹਿਸਾਬ ਰੱਖਦੇ ਸਨ। ਇਹਨਾਂ ਨੇ ਚੰਦਰਮਾ ਦੇ ਹਨੇਰੇ ਪੱਖ ਅਤੇ ਚਾਨਣੇ ਪੱਖ ਦੇ ਹਿਸਾਬ ਨਾਲ ਚੰਦਰਮਾ ਦੇ ਅਕਾਸ਼ੀ ਰਸਤੇ ਨੂੰ 27 ਨਛੱਤਰਾਂ ਵਿੱਚ ਵੰਡਿਆ। ਵੈਸੇ ਨਛੱਤਰ ਦਾ ਅਰਥ ਤਾਰਾ ਹੈ। ਪਰ ਪ੍ਰਮੁੱਖ ਤਾਰੇ ਦੇ ਆਧਾਰ ਤੇ ਤਾਰਾ ਸਮੂਹ ਨੂੰ ਵੀ ਨਛੱਤਰ ਕਿਹਾ ਜਾਂਦਾ ਹੈ। ਇਹਨਾਂ ਦੇ ਅਧਾਰ ਤੇ ਹੀ ਸਾਡੇ ਦੇਸੀ ਮਹੀਨਿਆਂ ਦੇ ਨਾਮ ਹਨ। ਇਹ ਵੀ ਦੇਖਣ ਵਿੱਚ ਆਉਂਦਾ ਹੈ ਕਿ ਸਾਡੇ ਪੁਰਖਿਆਂ ਦੇ ਨਾਮ ਵੀ ਇਹਨਾਂ ਦੇ ਨਾਵਾਂ ਤੇ ਰੱਖੇ ਮਿਲਦੇ ਹਨ, ਜਿਵੇਂ : ਵਿਸਾਖਾ ਸਿੰਘ, ਜੇਠਾ ਮੱਲ, ਚੇਤ ਰਾਮ ਆਦਿ। ਸਾਡੇ ਇੱਥੇ ਵੈਦਿਕ ਕਾਲ ਸਮੇਂ 6 ਦਿਨਾਂ ਦਾ ਹਫਤਾ ਸੀ। ਕਈ ਦੇਸਾਂ ਵਿੱਚ 10 ਦਿਨ ਦਾ ਵੀ ਸੀ। ਯੂਨਾਨ ਵਾਸੀਆਂ ਨੇ 7 ਦਿਨਾਂ ਦਾ ਹਫਤਾ ਬਣਾਇਆ। ਉਹਨਾਂ ਨੇ ਦਿਨਾਂ ਦੇ ਨਾਮ ਸੂਰਜ ਅਤੇ ਸੂਰਜ ਪਰਿਵਾਰ ਦੇ ਆਮ ਦਿਸਣਯੋਗ 5 ਗ੍ਰਹਿਆਂ ਬੁੱਧ, ਸ਼ੁਕਰ, ਮੰਗਲ, ਬ੍ਰਹਿਸਪਤੀ, ਸ਼ਨੀ ਅਤੇ ਇੱਕ ਧਰਤੀ ਦੇ ਉਪ-ਗ੍ਰਹਿ ਚੰਦਰਮਾ ਦੇ ਨਾਮ ਤੇ ਰੱਖੇ। ਉਹਨਾਂ ਨੇ ਇਹਨਾਂ ਨੂੰ ਸ਼ਨੀ, ਬ੍ਰਹਿਸਪਤੀ, ਮੰਗਲ, ਸੂਰਜ, ਸ਼ੁਕਰ, ਬੁੱਧ ਅਤੇ ਚੰਦਰਮਾ ਦੀ ਲੜੀ ਵਿੱਚ ਰੱਖਿਆ। ਦਿਨ-ਰਾਤ ਨੂੰ 24 ਹਿੱਸਿਆਂ ਵਿੱਚ ਵੰਡ ਕੇ ਹਰੇਕ ਹਿੱਸੇ ਦਾ ਸਬੰਧ ਉਪਰੋਕਤ 7 ਨਾਲ ਜੋੜਿਆ, ਕਿਉਂਕਿ ਉਹ ਇਹਨਾਂ ਨੂੰ ਦੇਵਤੇ ਮੰਨਦੇ ਸਨ। ਦਿਨਾਂ ਦੇ ਨਾਮ, ਸ਼ਨੀ ਨੂੰ ਪਹਿਲੇ ਦਿਨੇ ਦੇ ਨਾਲ ਜੋੜਕੇ ਸ਼ਨੀਵਾਰ ਰੱਖਿਆ। ਇਸੇ ਨੂੰ ਦਿਨ ਦੇ ਪਹਿਲੇ ਹਿੱਸੇ ਨਾਲ ਸਬੰਧਿਤ ਕਰਕੇ 24 ਨੂੰ 7 ਨਾਲ ਵੰਡਿਆ 21 ਬਾਅਦ 3 ਹਿੱਸੇ ਸ਼ਨੀ, ਬ੍ਰਹਿਸਪਤੀ, ਮੰਗਲ ਰਹੇ। ਦੂਜੇ ਦਿਨ ਦੀ ਸ਼ੁਰੂਆਤ ਸੂਰਜ ਨਾਲ ਹੋਈ। ਇਸ ਕਰਕੇ ਇਸ ਦਾ ਨਾਮ ਰਵੀਵਾਰ ਜਾਂ ਐਤਵਾਰ ਪਿਆ। ਯਾਦ ਰਹੇ ਰਵੀ ਜਾਂ ਐਤ ਸੂਰਜ ਦੇ ਹੀ ਨਾਮ ਹਨ।

ਇਸ ਸਮੇਂ ਸ਼ਾਸ਼ਕਾਂ ਨੂੰ ਘਟਨਾਵਾਂ ਨੂੰ ਤਰਤੀਬ ਦੇਣ ਲਈ ਕਲੰਡਰ ਦੀ ਜਰੂਰਤ ਪਈ। ਕੁੱਝ ਘਟਨਾਵਾਂ ਰੁੱਤਾਂ ਜਾਂ ਮੌਸਮ ਨਾਲ ਸਬੰਧਿਤ ਸਨ, ਜਿਵੇਂ ਮੀਂਹ, ਸੋਕਾ, ਤੂਫਾਨ ਆਦਿ। ਇਹਨਾਂ ਬਾਰੇ ਪਤਾ ਲਾਉਣਾ ਉਹਨਾਂ ਦੀ ਜਰੂਰਤ ਸੀ। ਕਿਸੇ ਘਟਨਾ, ਯੁੱਧ, ਕਿਸੇ ਦਾ ਜਨਮ-ਮੌਤ ਜਾਂ ਅਜਿਹੀ ਘਟਨਾ, ਜਿਹੜੀ ਕਿਤੇ ਕਤਾਈਂ ਜਾਂ ਇੱਕ ਵਾਰੀ ਵਾਪਰਦੀ, ਉਸ ਦੇ ਵਾਪਰਨ ਦੇ ਸਮੇਂ ਨੂੰ ਯਾਦ ਰੱਖਣ ਲਈ ਆਮ ਲੋਕ, ਰੱਸੀ ਜਾਂ ਇਸ ਤਰ੍ਹਾਂ ਦੀ ਕਿਸੇ ਵਸਤੂ ਨੂੰ ਗੰਢਾਂ ਮਾਰ ਦਿਆ ਕਰਦੇ ਸਨ। ਇਹ ਉਸ ਸਮੇਂ ਦੀ ਇੱਕ ਪ੍ਰਚੱਲਿਤ ਇਕਾਈ ਸੀ। ਇਸ ਗੱਲ ਦਾ ਸਬੂਤ ਪ੍ਰਚੱਲਿਤ ਸ਼ਬਦ ਵਰ੍ਹੇ-ਗੰਢ ਹੈ। ਪਰ ਉਸ ਸਮੇਂ ਦੇ ਵਿਦਵਾਨਾਂ ਨੇ ਤਾਰਿਆਂ, ਨਛੱਤਰਾਂ, ਗ੍ਰਹਿਆਂ ਆਦਿ ਦੀ ਸਥਿਤੀ ਨੂੰ ਮੁੱਖ ਰੱਖ ਕੇ ਕਲੰਡਰ ਬਣਾਉਣਾ ਸ਼ੁਰੂ ਕੀਤਾ।

ਇਹ ਕਲੰਡਰ ਬਣਾਉਣ ਸਮੇਂ ਕਲਪਨਾ ਦਾ ਸਹਾਰਾ ਲਿਆ। ਲਿਖਣ ਸਮੱਗਰੀ ਦੀ ਵਰਤੋਂ ਕਰਦੇ ਹੋਏ ਗੋਲ ਚੱਕਰ ਜਾਂ ਵਰਗ ਵਿੱਚ ਹਿੱਸੇ ਜਾਂ ਘਰ ਬਣਾਏ, ਜਿਨ੍ਹਾਂ ਦੀ ਗਿਣਤੀ ਚੱਕਰਾਕਾਰ ਤਰੀਕੇ ਨਾਲ ਸੂਰਜ ਦੇ ਘੁੰਮਣ ਦੀ ਦਿਸ਼ਾ ਵਿੱਚ ਹੋ ਸਕੇ। ਇਹਨਾਂ ਘਰਾਂ ਵਿੱਚ 12 ਰਾਸ਼ੀਆਂ ਘੁੰਮਣ ਲੱਗੀਆਂ। ਸੂਰਜ ਪਹਿਲੇ ਘਰ ਵਿੱਚ ਰਹਿੰਦਾ ਹੋਣ ਕਰਕੇ, ਜਿਹੜੀ ਰਾਸ਼ੀ ਇਸ ਘਰ ਵਿੱਚ ਹੁੰਦੀ, ਉਸ ਮਹੀਨੇ ਦੀ ਉਹੀ ਰਾਸ਼ੀ ਹੁੰਦੀ। ਜਿਸ ਦਿਨ ਸੂਰਜ ਅਗਲੀ ਰਾਸ਼ੀ ਵਿੱਚ ਦਾਖ਼ਲ ਹੁੰਦਾ, ਉਸ ਨੂੰ ਸੰਗਰਾਂਦ ਕਿਹਾ ਜਾਣ ਲੱਗਿਆ। ਅਕਾਸ਼ ਵਿੱਚ ਪੂਰਬ ਵੱਲ ਇਸ ਦਿਨ ਨਵੀਂ ਰਾਸ਼ੀ ਦਿਖਾਈ ਦੇਣਾ ਸ਼ੁਰੂ ਕਰਦੀ ਹੈ ਅਤੇ ਸੂਰਜ ਲੱਗਭਗ 30 ਦਿਨ ਇਸੇ ਰਾਸ਼ੀ ਵਿੱਚ ਚੜ੍ਹਦਾ ਮੰਨਿਆ ਜਾਂਦਾ ਹੈ। ਇਸੇ ਤਰ੍ਹਾਂ ਪੁਰਾਣੇ ਸਮੇਂ ਦੇ ਜੋਤਿਸ਼ੀਆਂ ਨੇ ਆਪਣੇ ਬਣਾਏ 7 ਗ੍ਰਹਿਆਂ ਦੀ ਸਥਿਤੀ ਇਹਨਾਂ ਘਰਾਂ ਵਿੱਚ ਦਿਖਾਈ। ਨਵੇਂ ਯੁੱਗ ਦੇ ਜੋਤਿਸ਼ੀਆਂ ਨੇ ਰਾਹੂ ਤੇ ਕੇਤੂ ਨਾਮ ਦੇ ਦੋ ਗ੍ਰਹਿ ਹੋਰ ਸ਼ਾਮਿਲ ਕਰਕੇ ਇਹਨਾਂ ਦੀ ਗਿਣਤੀ 9 ਕਰ ਦਿੱਤੀ।

ਇਹ ਪੱਤਰਾ ਜਾਂ ਜੰਤਰੀ ਤਿਆਰ ਕਰਨ ਵਾਲਿਆਂ ਨੇ ਭੂਤਕਾਲ ਦੀਆਂ ਘਟਨਾਵਾਂ ਦੇ ਆਧਾਰ ਤੇ ਭਵਿੱਖ ਬਾਰੇ ਵੀ ਦੱਸਣਾ ਸ਼ੁਰੂ ਕਰ ਦਿੱਤਾ। ਰੁੱਤਾਂ ਨਾਲ ਸਬੰਧਿਤ ਜਾਂ ਅਜਿਹੀਆਂ ਹੋਰ ਅਕਾਸ਼ੀ ਘਟਨਾਵਾਂ ਜਿਵੇਂ ਗ੍ਰਹਿਣ ਲੱਗਣੇ, ਬੋਦੀ ਵਾਲੇ ਤਾਰੇ ਦਾ ਚੜ੍ਹਨਾ ਆਦਿ ਬਾਰੇ ਜਾਣਕਾਰੀ ਕਾਫ਼ੀ ਹੱਦ ਤੱਕ ਠੀਕ ਹੁੰਦੀ ਸੀ। ਇਸ ਤੋਂ ਉਤਸਾਹਿਤ ਹੋ ਕ ਇਹਨਾਂ

ਨੇ 12 ਘਰਾਂ ਦਾ ਸਬੰਧ ਮਨੁੱਖੀ ਘਟਨਾਵਾਂ ਨਾਲ ਜੋੜਕੇ ਮਨੁੱਖ ਦੇ ਭਵਿੱਖ ਬਾਰੇ ਵੀ ਦੱਸਣਾ ਸ਼ੁਰੂ ਕਰ ਦਿੱਤਾ। ਜਿਵੇਂ ਪਹਿਲਾ ਘਰ-ਬਚਪਨ, ਗ੍ਰਹਿਸਥ, ਵਿਅੱਕਤਿਤਵ, ਸਰੀਰਿਕ ਦਿੱਖ ਵਗੈਰਾ। ਇੱਥੇ ਹੀ ਬੱਸ ਨਹੀਂ ਇਸ ਸਭ ਕਾਸੇ ਨੂੰ ਤਾਰਿਆਂ, ਗ੍ਰਹਿਆਂ ਆਦਿ ਨਾਲ ਜੋੜ ਕੇ ਇਸ ਦੇ ਮਾੜੇ ਪ੍ਰਭਾਵ ਤੋਂ ਬਚਾਅ ਦੇ ਉਪਾਓ ਵੀ ਕੀਤੇ ਜਾਣ ਲੱਗੇ। ਇਸ ਨੂੰ ਫ਼ਲ ਜੋਤਿਸ਼ ਦਾ ਨਾਮ ਦਿੱਤਾ ਗਿਆ।

ਇਹ ਸਭ ਕੁੱਝ ਉਦੋਂ ਸ਼ੁਰੂ ਹੋਇਆ ਜਦੋਂ ਖਗੋਲ ਸਬੰਧੀ ਵਿਗਿਆਨਕ ਜਾਣਕਾਰੀ ਦੀ ਕਮੀ ਸੀ। ਹੁਣ ਜਦ ਕਿ ਵਿਗਿਆਨਕ ਤਰੱਕੀ ਸਦਕਾ ਤਾਰਾ ਵਿਗਿਆਨ ਹੋਂਦ ਵਿੱਚ ਆ ਚੁੱਕਾ ਹੈ ਤਾਂ ਜੋਤਿਸ਼ ਦੀਆਂ ਗਲਤੀਆਂ ਸਾਹਮਣੇ ਆ ਰਹੀਆਂ ਹਨ। ਪਹਿਲੀ ਗੱਲ ਇਹ ਕਿ ਹੁਣ ਸਿੱਧ ਕੀਤਾ ਜਾ ਸਕਦਾ ਹੈ ਕਿ ਧਰਤੀ ਗੋਲ ਹੈ ਅਤੇ ਆਪਣੇ ਧੁਰੇ ਦੁਆਲੇ ਘੁੰਮਦੀ ਹੋਈ, ਸੂਰਜ ਦੁਆਲੇ 365 ਦਿਨਾਂ ਦੇ ਲੱਗਭੱਗ ਇੱਕ ਚੱਕਰ ਲਾਉਂਦੀ ਹੈ। ਦੂਜਾ ਇਹ ਕਿ ਇਹਨਾਂ ਗ੍ਰਹਿਆਂ ਦਾ ਕੇਂਦਰ ਧਰਤੀ ਨਹੀਂ, ਸਗੋਂ ਸੂਰਜ ਹੈ। ਸਿਰਫ਼ ਚੰਦਰਮਾ ਹੀ ਧਰਤੀ ਦਾ ਉਪ-ਗ੍ਰਹਿ ਹੋਣ ਕਰਕੇ ਧਰਤੀ ਦੁਆਲੇ ਘੁੰਮਦਾ ਹੈ। ਅੱਗੇ ਇਹ ਕਿ ਸੂਰਜ ਗ੍ਰਹਿ, ਨਹੀਂ ਸਗੋਂ ਤਾਰਾ ਹੈ। ਜਿਹੜਾ ਕਿ ਪ੍ਰਕਾਸ਼ ਵੀ ਪੈਦਾ ਕਰਦਾ ਹੈ। ਇਹ ਸਭ ਮਿਡਲ ਜਮਾਤ ਤੱਕ ਦੇ ਵਿਦਿਆਰਥੀਆਂ ਨੂੰ ਪੜ੍ਹਾਇਆ ਜਾਂਦਾ ਹੈ।

ਹੁਣ ਅਗਲਾ ਸਵਾਲ ਇਹ ਕਿ ਜੋਤਿਸ਼ ਵਿੱਚ ਗ੍ਰਹਿਆਂ ਦੇ ਪ੍ਰਭਾਵ ਨੂੰ ਬੜਾ ਅਹਿਮ ਮੰਨਿਆ ਜਾਂਦਾ ਹੈ, ਇਹ ਪ੍ਰਭਾਵ ਮਨੁੱਖ ਜਾਤੀ ਉਪਰ ਕਿਸ ਤਰ੍ਹਾਂ ਦਾ ਪੈਂਦਾ ਹੈ ? ਜੇ ਕਰ ਪਦਾਰਥਕ ਪ੍ਰਭਾਵ ਹੈ ਤਾਂ ਰਾਹੂ ਤੇ ਕੇਤੂ ਤਾਂ ਪਦਾਰਥਕ ਗ੍ਰਹਿ ਹੀ ਨਹੀਂ, ਜੋਤਿਸ਼ੀ ਆਪ ਇਹਨਾਂ ਨੂੰ ਛਾਇਆ ਗ੍ਰਹਿ ਮੰਨਦੇ ਹਨ। ਦਰਅਸਲ ਧਰਤੀ ਦੇ ਸੂਰਜ ਦੁਆਲੇ ਘੁੰਮਣ ਦੀ ਸਥਿੱਤੀ ਨੂੰ 0 ਦਰਜੇ ਵਿੱਚ ਰੱਖਿਆ ਜਾਂਦਾ ਹੈ। ਇਸ ਨੂੰ ਕ੍ਰਾਂਤੀਵ੍ਰਤ ਕਿਹਾ ਜਾਂਦਾ ਹੈ। ਚੰਦਰਮਾ ਦੇ ਧਰਤੀ ਦੁਆਲੇ ਘੁੰਮਣ ਦੀ ਸਥਿੱਤੀ ਕ੍ਰਾਂਤੀਵ੍ਰਤ ਨਾਲ 5.14 ਦਰਜੇ ਦਾ ਕੋਣ ਬਣਾਉਂਦੀ ਹੈ। ਇਹ ਕਲਾਸਾਂ ਇੱਕ ਦੂਜੇ ਨੂੰ ਜਿਹੜੀਆਂ ਦੋ ਥਾਵਾਂ ਤੇ ਕੱਟਦੀਆਂ ਹਨ, ਉਹਨਾਂ ਬਿੰਦੂਆਂ ਨੂੰ ਰਾਹੂ ਤੇ ਕੇਤੂ ਕਿਹਾ ਜਾਂਦਾ ਹੈ। ਜਦ ਚੰਦਰਮਾ ਕ੍ਰਾਂਤੀਵ੍ਰਤ ਦੇ ਦੱਖਣ ਤੋਂ ਉੱਤਰ ਵੱਲ ਜਾਂਦਾ ਇਸ ਨੂੰ ਜਿਸ ਸਥਾਨ ਤੇ ਕੱਟਦਾ ਹੈ, ਉਹ ਬਿੰਦੂ ਰਾਹੂ ਹੈ ਅਤੇ ਦੂਜੇ ਪਾਸੇ ਇਸ ਦੇ ਉਲਟ ਉੱਤਰ ਤੋਂ ਦੱਖਣ ਵੱਲ ਆਉਂਦਾ ਕ੍ਰਾਂਤੀਵ੍ਰਤ ਨੂੰ ਜਿਸ ਜਗ੍ਹਾ ਤੇ ਕੱਟਦਾ ਹੈ ਉਹ ਕੇਤੂ ਹੈ। ਉਪਰੋਕਤ ਕੋਣਕ ਸਥਿੱਤੀ ਕਾਰਣ ਹਰ ਪੁੰਨਿਆ-ਮੱਸਿਆ ਨੂੰ ਗ੍ਰਹਿਣ ਨਹੀਂ ਲੱਗਦੇ।

ਆਮ ਜੰਤਰੀਆਂ, ਕਲੰਡਰ ਦੇ ਮੁਤਾਬਿਕ ਪਹਿਲੀ ਰਾਸ਼ੀ ਮੇਖ ਵਿਸਾਖ ਦੀ ਸੰਗਰਾਂਦ ਤੋਂ ਸ਼ੁਰੂ ਹੁੰਦੀ ਹੈ। ਜੋ ਕਿ ਅੱਜ ਕੱਲ੍ਹ 13 ਅਪ੍ਰੈਲ ਨੂੰ ਹੁੰਦੀ ਹੈ। ਪਰ ਭਵਿੱਖ ਦੱਸਣ ਵਾਲੇ ਜੋਤਿਸ਼ੀ, ਮਾਰਚ ਮਹੀਨੇ ਦੀਆਂ ਤਿੰਨ ਅਲੱਗ-ਅਲੱਖ ਤਰੀਕਾਂ 20, 21 ਅਤੇ 22 ਮਾਰਚ ਨੂੰ ਮੇਖ ਰਾਸ਼ੀ ਦੀ ਸ਼ੁਰੂਆਤ ਕਰਦੇ ਹਨ। ਇਹਨਾਂ ਦੇ ਰਾਸ਼ੀ ਮਹੀਨੇ ਵੀ ਆਪੋ ਆਪਣੇ ਤਰੀਕੇ ਮੁਤਾਬਿਕ ਵੱਧ-ਘੱਟ ਦਿਨਾਂ ਦੇ ਹਨ। ਇਸ ਬਾਰੇ ਵਧੇਰੇ ਜਾਣਕਾਰੀ ਲੈਣੀ ਹੋਵੇ ਤਾਂ ਵੱਖ-ਵੱਖ ਅਖ਼ਬਾਰਾਂ ਜਾਂ ਟੀ.ਵੀ.ਚੈਨਲਾਂ ਦੇ ਜੋਤਿਸ਼ ਸਬੰਧੀ ਪ੍ਰੋਗਰਾਮਾਂ ਤੋਂ ਮਿਲ ਜਾਂਦੀ ਹੈ। ਦਰਅਸਲ ਪੱਛਮ ਦੇ ਜੋਤਿਸ਼ੀਆਂ ਨੇ ਤਾਰਿਆਂ ਦੇ ਸਮੂਹ ਦੇ ਆਕਾਰ ਦੇ ਆਧਾਰ ਤੇ ਰਾਸ਼ੀਆਂ ਬਣਾਈਆਂ ਸਨ। ਉਹਨਾਂ ਮੁਤਾਬਿਕ ਰਾਸ਼ੀਆਂ ਦੇ ਆਕਾਰ ਵਿੱਚ ਬਹੁਤ ਅੰਤਰ ਹੈ। ਜਿਵੇਂ ਕੰਨਿਆ ਰਾਸ਼ੀ, ਸਭ ਤੋਂ ਵੱਡੀ 48 ਦਿਨਾਂ ਦੀ ਹੈ ਅਤੇ ਤੁਲਾ ਰਾਸ਼ੀ, ਸਭ ਤੋਂ ਛੋਟੀ 13 ਦਿਨਾਂ ਦੀ ਹੈ। ਪਰ ਸਾਡੇ ਭਾਰਤੀ ਜੋਤਿਸ਼ੀਆਂ ਨੇ 12 ਰਾਸ਼ੀਆਂ ਦਾ ਮੇਲ 27 ਨਛੱਤਰਾਂ ਨਾ ਬਿਠਾ ਕੇ ਇੱਕ ਰਾਸ਼ੀ ਨੂੰ ਸਵਾ ਦੋ ਨਤੱਤਰਾਂ ਦੇ ਬਰਾਬਰ ਮੰਨਿਆ। ਇਸ ਤਰ੍ਹਾਂ ਇਹ ਸਿੱਧ ਹੁੰਦਾ ਹੈ ਵਿਅਕਤੀ ਉੱਪਰ ਤਾਰਿਆਂ ਗ੍ਰਹਿਆਂ ਦਾ ਪ੍ਰਭਾਵ ਨਹੀਂ, ਸਗੋਂ ਭਵਿੱਖ ਦੱਸਣ ਵਾਲੇ ਜੋਤਿਸ਼ੀ ਦੀਆਂ ਗੱਲਾਂ ਦਾ ਪ੍ਰਭਾਵ ਪੈਂਦਾ ਹੈ।

ਵੈਸੇ ਵੀ ਉਪਰੋਕਤ ਤਾਰੀਕਾਂ ਮੀਨ ਰਾਸ਼ੀ ਵਿੱਚ ਆਉਂਦੀਆਂ ਹਨ। ਮੀਨ ਰਾਸ਼ੀ ਵਿੱਚ ਵੀ ਹੁਣ 24 ਦਰਜੇ ਪਹਿਲਾਂ ਆਉਣ ਲੱਗੀਆਂ ਹਨ। ਭਾਵ 21 ਮਾਰਚ ਦਾ ਦਿਨ 6 ਦਰਜੇ ਹੋਰ ਪਹਿਲਾਂ ਜਾ ਕੇ ਧਨ ਰਾਸ਼ੀ ਵਿੱਚ ਚਲਿਆ ਜਾਵੇਗਾ। ਦੂਜੇ ਸ਼ਬਦਾਂ ਵਿੱਚ 2500 ਈ: ਵਿੱਚ ਇਹ ਦਿਨ ਧਨ ਰਾਸ਼ੀ ਵਿੱਚ ਹੋਵੇਗਾ। ਅਸਲ ਵਿੱਚ ਸੂਰਜੀ ਸਾਲ ਅਤੇ ਅਕਾਸ਼ੀ ਸਾਲ ਵਿੱਚ 20 ਮਿੰਟ 24 ਸੈਕਿੰਡ ਦਾ ਫਰਕ ਹੈ। ਸੂਰਜੀ ਸਾਲ ਛੋਟਾ ਅਤੇ ਅਕਾਸ਼ੀ ਜਾਂ ਤਾਰਿਆਂ ਦਾ ਸਾਲ ਵੱਡਾ ਹੈ। ਇਸ ਤਰ੍ਹਾਂ ਲੱਗਭਗ 70 ਸਾਲ 7 ਮਹੀਨੇ ਬਾਅਦ ਇੱਕ ਦਰਜੇ ਦਾ ਫਰਕ ਪੈਂਦਾ ਹੈ ਅਤੇ 24 ਦਰਜਿਆਂ ਦੇ 1700 ਸਾਲ ਦੇ ਲੱਗਭਗ ਪਹਿਲੇ ਅਰਥਾਤ 285 ਈ: ਵਿੱਚ 21 ਮਾਰਚ ਨੂੰ ਮੇਖ ਰਾਸ਼ੀ ਦੀ ਸ਼ੁਰੂਆਤ ਸੀ। ਸਾਡੀ ਧਰਤੀ ਸੂਰਜ ਦੁਆਲੇ ਘੁੰਮਦੀ ਹੋਈ ਸਾਲ ਵਿੱਚ ਦੋ ਵਾਰੀ ਅਜਿਹੀ ਸਥਿੱਤੀ ਤੇ ਪਹੁੰਚਦੀ ਹੈ ਜਦ ਸੂਰਜ ਭੂ-ਮੱਧ ਦੀ ਸੇਧ ਵਿੱਚ ਹੁੰਦਾ ਹੈ। ਇਹ ਦਿਨ ਹੁਣ ਦੇ ਕਲੰਡਰ ਮੁਤਾਬਿਕ 21 ਮਾਰਚ ਅਤੇ 23 ਸਤੰਬਰ ਹਨ। ਜ਼ਿਆਦਾਤਰ ਕਲੰਡਰ 21 ਮਾਰਚ ਜਾਂ ਆਸ-ਪਾਸ ਦੇ ਸਮੇਂ ਸ਼ੁਰੂ ਹੁੰਦੇ ਹਨ ਕਿਉਂਕਿ ਇਹ ਸਮਾਂ ਬਸੰਤ ਰੁੱਤ ਦਾ ਸ਼ੁਰੂਆਤੀ ਸਮਾਂ ਹੁੰਦਾ ਹੈ। ਇਹ ਉਹ ਸਮਾਂ ਹੁੰਦਾ ਹੈ ਜਦ ਧਰਤੀ ਤੇ ਚਾਰੇ ਪਾਸੇ ਨਵੇਂ ਜੀਵਨ ਦੀ ਸ਼ੁਰੂਆਤ ਹੁੰਦੀ

*ਬਾਕੀ ਸਫ਼ਾ 21 'ਤੇ*



# ਕਿੰਜ ਬਣਿਆ ਬ੍ਰਹਿਮੰਡ



ਡਾ. ਗੁਰਬਖ਼ਸ਼ ਸਿੰਘ ਭੰਡਾਲ

ਰਾਤ ਦਾ ਵਕਤ ਏ ਅਤੇ ਬਿੱਜਲੀ ਦੇ ਕੱਟ ਤੋਂ ਦੁੱਖੀ ਹੋ, ਛੱਤ 'ਤੇ ਲੰਮਾ ਪਿਆ ਅੰਬਰ ਨੂੰ ਨਿਹਾਰ ਰਿਹਾ ਹਾਂ। ਤਾਰਿਆਂ ਦਾ ਛੱਜ ਧਰਤੀ ਦੇ ਪਿੰਡੇ 'ਤੇ ਚਾਨਣ ਖਿਲਾਰ ਰਿਹਾ ਏ ਅਤੇ ਕਦੇ ਕਦੇ ਕਿਸੇ ਟੁੱਟਦੇ ਤਾਰੇ ਦੀ ਲੀਕ ਅੰਬਰ ਨੂੰ ਰੌਸ਼ਨ ਕਰ ਜਾਂਦੀ ਹੈ। ਮਨ ਵਿਚ ਆਉਂਦਾ ਏ ਕਿ ਅੰਬਰ ਦੀ ਸਿਰਜਣਾ ਕਿਵੇਂ ਹੋਈ ਅਤੇ ਕਿਵੇਂ ਇਹ ਬ੍ਰਹਿਮੰਡ ਹੋਂਦ ਵਿਚ ਆਇਆ ? ਕਿੰਝ ਤਾਰਾ ਮੰਡਲ, ਅਕਾਸ਼-ਗੰਗਾ, ਤਾਰੇ, ਗ੍ਰਹਿ, ਉਪਗ੍ਰਹਿ, ਸ਼ਾਮ ਦਾ ਤਾਰਾ, ਸੁਬਾ ਦਾ ਤਾਰਾ ਆਦਿ ਇਸ ਅੰਬਰ ਦੀ ਆਭਾ ਨੂੰ ਨਿਖਾਰਨ ਲਈ ਹੋਂਦ ਵਿਚ ਆਏ ? ਖਲਾਅ ਨੂੰ ਨਿਹਾਰਦੇ ਵਕਤ, ਬਹੁਤ ਪ੍ਰਸ਼ਨ ਉਪਜਦੇ ਨੇ, ਹਰ ਵਿਚਾਰਵਾਨ ਵਿਅਕਤੀ ਦੇ ਮਸਤਕ ਵਿਚ ਅਤੇ ਫਿਰ ਸ਼ੁਰੂ ਹੁੰਦੀ ਏ ਇਸਦੇ ਜਵਾਬਾਂ ਦੀ ਤਲਾਸ਼।

ਬ੍ਰਹਿਮੰਡ ਦੀ ਹੋਂਦ ਅਤੇ ਇਸਦੀ ਸ਼ੁਰੂਆਤ ਨੂੰ ਸਮਝਣ/ਸਮਝਾਉਣ ਲਈ ਸਮੇਂ ਸਮੇਂ 'ਤੇ ਤਾਰਾ ਵਿਗਿਆਨੀਆਂ ਨੇ ਕਈ ਸਿਧਾਂਤ ਪੇਸ਼ ਕੀਤੇ ਹਨ ਜਿਹਨਾਂ ਵਿਚ ਤਿੰਨ ਪ੍ਰਮੁੱਖ ਸਿਧਾਂਤ ਹਨ ਜਿਹੜੇ ਬ੍ਰਹਿਮੰਡ ਦੇ ਕੁਝ ਪੱਖਾਂ ਨੂੰ ਸਮਝਣ ਵਿਚ ਸਫਲ ਹੋਏ ਹਨ ਪਰ ਇਸਨੂੰ ਪੂਰਨ ਰੂਪ ਵਿਚ ਸਮਝਣ ਤੋਂ ਅਸਮਰਥ ਹਨ। ਦਰਅਸਲ ਕੁਦਰਤ ਦੀ ਅਨੰਨਤਾ ਦੀ ਥਾਹ ਪਾਉਣਾ ਅਜੇ ਤੱਕ ਮਨੁੱਖ ਦੀ ਮੌਜੂਦਾ ਸੋਚ ਤੋਂ ਪਰੇ ਏ ਅਤੇ ਹੋ ਸਕਦਾ ਏ ਕੁਝ ਸਮੇਂ ਬਾਦ ਮਨੁੱਖ ਇਸਦੇ ਸਾਰੇ ਭੇਤਾਂ ਨੂੰ ਸਮਝਣ ਦੇ ਕਾਬਲ ਹੋ ਸਕੇ।

**ਬਿੱਗ-ਬੈਂਗ ਸਿਧਾਂਤ:.**

ਬ੍ਰਹਿਮੰਡ ਦੀ ਉਤਪਤੀ ਦੌਰਾਨ, ਸਭ ਤੋਂ ਪਹਿਲਾਂ ਕੀ ਹੋਇਆ, ਇਸਨੂੰ ਸਮਝਣ ਲਈ ਵਿਗਿਆਨੀਆਂ ਨੇ ਪਹਿਲੀ ਵਾਰ ਬਿੱਗ-ਬੈਂਗ ਸਿਧਾਂਤ ਪੇਸ਼ ਕੀਤਾ ਸੀ। ਇਸ ਸਿਧਾਂਤ ਮੁਤਾਬਕ ਬਿੱਗ-ਬੈਂਗ ਤੋਂ ਪਹਿਲਾਂ ਕੁਝ ਵੀ ਨਹੀਂ ਸੀ ਅਤੇ ਇਸ ਤੋਂ ਬਾਦ ਬ੍ਰਹਿਮੰਡ ਦੀ ਸਿਰਜਣਾ ਹੋਈ। ਇਹ ਸਿਧਾਤ ਇਸ ਭੇਤ ਨੂੰ ਹੀ ਸਮਝਾਣ ਦੀ ਇਕ ਕੋਸ਼ਿਸ਼ ਹੈ ਕਿ ਬਿੱਗ-ਬੈਂਗ ਦੌਰਾਨ ਅਤੇ ਇਸ ਤੋਂ ਬਾਦ ਕੀ ਹੋਇਆ ਹੈ ? ਬਿੱਗ ਬੈਂਗ ਤੋਂ ਪਹਿਲਾਂ ਕੀ ਸੀ, ਇਸ ਬਾਰੇ ਇਹ ਸਿਧਾਂਤ ਚੁੱਪ ਹੈ। ਇਸ ਸਿਧਾਂਤ ਮੁਤਾਬਕ 13.7 ਬਿਲੀਅਨ ਸਾਲ ਪਹਿਲਾਂ ਸਾਡੇ ਬ੍ਰਹਿਮੰਡ ਦੀ ਸ਼ੁਰੂਆਤ ਇਕ ਬਹੁਤ ਹੀ ਜ਼ਿਆਦਾ ਛੋਟੇ, ਬਹੁਤ ਜ਼ਿਆਦਾ ਘਣਤਾ ਵਾਲੇ ਅਤੇ ਬਹੁਤ ਜ਼ਿਆਦਾ ਗਰਮ ਗੋਲੇ ਤੋਂ ਹੋਈ ਸੀ। ਇਹ ਗੋਲਾ ਕਿੰਝ ਬਣਿਆ ਅਤੇ ਕਿਥੋਂ ਆਇਆ, ਇਸ ਬਾਰੇ ਹੁਣ ਤੱਕ ਵੀ ਕਿਸੇ ਨੂੰ ਕੁਝ ਪਤਾ ਨਹੀਂ ਹੈ। ਇਹ ਗੋਲਾ ਫੈਲਣਾ ਸ਼ੁਰੂ ਹੋਇਆ ਜਿਸ ਨਾਲ ਇਸਦਾ ਤਾਪਮਾਨ ਵੀ ਘੱਟਣ ਲੱਗਾ। ਇਹ ਫੈਲਦਾ ਰਿਹਾ ਜਦ ਤੱਕ ਇਹ ਮੌਜੂਦਾ ਬ੍ਰਹਿਮੰਡ ਦੇ ਰੂਪ ਸਾਡੇ ਸਾਹਮਣਾ ਨਹੀਂ ਆ ਗਿਆ। ਇਹ ਇਸ ਤਰ੍ਹਾਂ ਹੀ ਹੈ ਜਿਵੇਂ ਗੁਬਾਰੇ ਵਿਚ ਹਵਾ ਭਰਨ 'ਤੇ ਗੁਬਾਰਾ ਫੈਲਦਾ ਹੈ ਅਤੇ ਇਸਦਾ ਸਾਈਜ਼ ਵੱਧਦਾ ਜਾਂਦਾ ਹੈ। ਤਾਰੇ, ਗ੍ਰਹਿ , ਉਪਗ੍ਰਹਿ ਅਤੇ ਅਕਾਸ਼ ਗੰਗਾਂਵਾਂ, ਇਸ ਫੁੱਲੇ ਹੋਏ ਗੋਲੇ ਦੇ ਵਿਚ ਸਥਿੱਤ ਹਨ ਅਤੇ ਧਰਤੀ ਉਹਨਾਂ ਵਿਚੋਂ ਇਕ ਗ੍ਰਹਿ ਹੈ ਜਿਥੇ ਜੀਵਨ ਉਪਲਬੱਧ ਹੈ। ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਬਿੱਗ-ਬੈਂਗ ਮੁਤਾਬਕ ਜੋਰਦਾਰ ਧਮਾਕੇ ਨਾਲ ਬ੍ਰਹਿਮੰਡ ਦੀ ਸਿਰਜਣਾ ਨਹੀਂ ਹੋਈ ਸਗੋਂ ਗੋਲੇ ਦੇ ਫੈਲਣ ਕਰਕੇ ਇਸਦਾ ਸਾਈਜ਼ ਵੱਧਣ ਕਾਰਨ ਬ੍ਰਹਿਮੰਡ ਦੀ ਸਿਰਜਣਾ ਹੋਈ ਹੈ। ਪਰ ਇਹ ਗੋਲਾ ਕਿਥੋਂ ਆਇਆ, ਇਸ ਬਾਰੇ ਕਿਸੇ ਵੀ ਵਿਗਿਆਨੀ ਨੂੰ ਕੁਝ ਪਤਾ ਨਹੀਂ ਹੈ।

ਬਿੱਗ-ਬੈਂਗ ਸਿਧਾਂਤ ਦੀ ਪੁਸ਼ਟੀ ਕਈ ਪ੍ਰਤੱਖ ਪ੍ਰਮਾਣਾਂ ਤੋਂ ਕੀਤੀ ਜਾਂਦੀ ਹੈ। ਪਹਿਲਾ ਪ੍ਰਮਾਣ ਇਹ ਹੈ ਕਿ 1929 ਵਿਚ ਐਡਵਿਨ ਹੁੱਬਲ ਨੇ ਹੁੱਬਲ ਦਾ ਸਿਧਾਂਤ ਪੇਸ਼ ਕੀਤਾ ਜਿਸ ਅਨੁਸਾਰ ਸਾਰੇ ਤਾਰਾ ਮੰਡਲ ਇਕ ਦੂਸਰੇ ਤੋਂ ਦੂਰ ਜਾ ਰਹੇ ਹਨ ਜੋ ਇਹ ਸਿੱਧ ਕਰਦਾ ਹੈ ਕਿ ਸਭ ਤੋਂ ਪਹਿਲਾਂ ਬ੍ਰਹਿਮੰਡ ਬਹੁਤ ਛੋਟਾ ਸੀ ਅਤੇ ਇਹ ਹੁਣ ਤੱਕ ਫੈਲ ਰਿਹਾ ਹੈ। ਦੂਸਰਾ ਪ੍ਰਮਾਣ ਇਹ ਹੈ ਕਿ ਜੇਕਰ ਬ੍ਰਹਿਮੰਡ ਪਹਿਲਾਂ ਬਹੁਤ ਗਰਮ ਸੀ ਤਾਂ ਇਸ ਊਰਜਾ ਦੀ ਕੋਈ ਨਾ ਕੋਈ ਰਹਿੰਦ-ਖੂੰਹਦ ਜਰੂਰ ਹੋਵੇਗੀ ਜਿਸ ਬਾਰੇ ਸਭ ਤੋਂ ਪਹਿਲਾਂ 1965 ਵਿਚ ਵਿਗਿਆਨੀਆਂ ਆਰਨੋ ਪੈਂਜੀਆਜ਼ ਅਤੇ ਰਾਬਰਟ ਵਿਲਸਨ ਨੇ 2.725 ਡਿਗਰੀ ਕੈਲਵਿਨ (ਤਾਪਮਾਨ ਦੀ ਇਕਾਈ) ਵਾਲੀਆਂ ਕਾਸਮਿਕ ਮਾਈਕਰੋਵੇਵ ਤਰੰਗਾਂ ਦੀ ਪੁਸ਼ਟੀ ਕੀਤੀ ਜਿਸ ਤੋਂ ਸਿੱਧ ਹੁੰਦਾ ਹੈ ਕਿ ਬ੍ਰਹਿਮੰਡ ਪਹਿਲਾਂ ਬਹੁਤ ਗਰਮ ਸੀ। ਇਥੇ ਇਹ ਜਿਕਰਯੋਗ ਹੈ ਕਿ ਪੈਂਜੀਅਜ ਅਤੇ ਵਿਲਸਨ ਨੂੰ ਇਸ ਖੋਜ ਬਦਲੇ 1978 ਵਿਚ ਫਿਜਿਕਸ ਦਾ ਨੋਬਲ ਇਨਾਮ ਦਿਤਾ ਗਿਆ ਸੀ। ਤੀਸਰਾ ਪ੍ਰਮਾਣ ਬ੍ਰਹਿਮੰਡ ਵਿਚ ਬਹੁਤ ਹੌਲੇ ਤੱਤ ਜਿਵੇਂ

ਹਾਈਡਰੋਜਨ ਅਤੇ ਹੀਲੀਅਮ ਦੀ ਬਹੁਤਾਤ ਵੀ ਬਿੱਗ-ਬੈਂਗ ਸਿਧਾਂਤ ਦੀ ਪੁਸ਼ਟੀ ਕਰਨ ਵਿਚ ਮਦਦ ਕਰਦੀ ਹੈ। ਪਰ ਤਾਰਾ ਵਿਗਿਆਨੀ ਰਾਬਰਟ ਜੈਂਟਰੀ, ਡਾ. ਹੈਨਜ਼ ਐਲਵਿਨ, ਪ੍ਰੋਫੈਸਰ ਜਾਫ਼ਰੀ ਬਰਬ੍ਰਿਜ, ਡਾ. ਹਾਲਟਨ ਆਰਪ, ਸਰ ਫਰੈਡ ਹੋਇਲ ਜਿਸਨੇ ਸਭ ਤੋਂ ਪਹਿਲਾਂ 1950 ਵਿਚ ਬਿੱਗ-ਬੈਂਗ ਸ਼ਬਦ ਨੂੰ ਵਰਤਿਆ ਸੀ, ਬਿੱਗ-ਬੈਂਗ ਸਿਧਾਂਤ ਨਾਲ ਸਹਿਮਤ ਨਹੀਂ ਹਨ।

ਸਥਿਰ ਹਾਲਤ ਸਿਧਾਂਤ (ਸਟੈਡੀ ਸਟੇਟ ਥਿਊਰੀ) ਬ੍ਰਹਿਮੰਡ ਦੀ ਉਤਪਤੀ ਨੂੰ ਸਮਝਣ ਲਈ ਬਿੱਗ-ਬੈਂਗ ਸਿਧਾਂਤ ਦੀਆਂ ਖਾਮੀਆਂ ਨੂੰ ਪੂਰਾ ਕਰਨ ਲਈ 1940 ਵਿਚ ਸਥਿਰ ਹਾਲਤ ਸਿਧਾਂਤ ਨੂੰ ਪੇਸ਼ ਕੀਤਾ ਗਿਆ। ਦਰਅਸਲ ਜਦ ਬ੍ਰਹਿਮੰਡ ਫੈਲਦਾ ਹੈ ਤਾਂ ਇਸਦੀ ਘਣਤਾ ਘੱਟਦੀ ਜਾਂਦੀ ਹੈ ਜਦ ਕਿ ਬ੍ਰਹਿਮੰਡ ਦੀ ਘਣਤਾ ਇਕਸਾਰ ਰਹਿੰਦੀ ਹੈ ਜਿਹੜਾ ਬਿੱਗ-ਬੈਂਗ ਨਾਲ ਨਹੀਂ ਸਮਝਿਆ ਜਾ ਸਕਦਾ।ਸਥਿਰ ਸਥਿਤੀ ਸਿਧਾਂਤ ਮੁਤਾਬਕ ਬ੍ਰਹਿਮੰਡ ਵਿਚ ਪਦਾਰਥ ਦੀ ਪੈਦਾਇਸ਼ ਲਗਾਤਾਰ ਹੁੰਦੀ ਰਹਿੰਦੀ ਹੈ ਜਿਸਦਾ ਰੇਟ ਕੁਝ ਸੈਕੜੇ ਐਟਮ ਪ੍ਰਤੀ ਸਾਲ ਹੈ ਜਿਸ ਨਾਲ ਬ੍ਰਹਿਮੰਡ ਦੇ ਫੈਲਰਣ ਨਾਲ ਘਣਤਾ ਘੱਟਣ ਦੀ ਬਜਾਏ ਇਕਸਾਰ ਰਹਿੰਦੀ ਹੈ। ਭਾਵੇਂ ਇਹ ਵਿਚਾਰ ਫਿਜਿਕਸ ਦੇ ਮੂਲ ਸਿਧਾਂਤ ਦੇ ਵਿਰੁੱਧ ਹੈ ਕਿ ਪਦਾਰਥ/ਊਰਜਾ ਨੂੰ ਪੈਦਾ ਜਾਂ ਖਤਮ ਨਹੀਂ ਕੀਤਾ ਜਾ ਸਕਦਾ ਸਿਰਫ ਇਹਨਾਂ ਨੂੰ ਇਕ ਰੂਪ ਤੋਂ ਦੂਜੇ ਰੂਪ ਵਿਚ ਬਦਲਿਆ ਹੀ ਜਾ ਸਕਦਾ ਹੈ। ਤਾਰਾ ਵਿਗਿਆਨੀਆਂ ਵਲੋਂ 1990 ਵਿਚ ਤਾਰਾ ਮੰਡਲਾਂ ਦੇ ਵੇਗਮਈ ਰਫਤਾਰ ਨਾਲ ਦੂਰ ਜਾਣ ਦਾ ਪਤਾ ਲੱਗਣ 'ਤੇ ਸਥਿੱਰ ਹਾਲਤ ਸਿਧਾਂਤ ਵੱਲ ਵਿਗਿਆਨੀਆਂ ਦਾ ਧਿਆਨ ਜ਼ਿਆਦਾ ਖਿਚਿਆ ਗਿਆ ਹੈ ਕਿਉਂਕਿ ਇਹ ਸਿਧਾਂਤ ਬਿੱਗ-ਬੈਂਗ ਨਾਲੋਂ ਵਧੀਆ ਤਰੀਕੇ ਨਾਲ ਬ੍ਰਹਿਮੰਡ ਦੀ ਸਿਰਜਣਾ ਨੂੰ ਸਮਝਾਉਣ ਦੇ ਸਮਰਥ ਸਮਝਿਆ ਜਾਂਦਾ ਹੈ।

**ਕੰਬਣ ਵਾਲਾ ਬ੍ਰਹਿਮੰਡ ਸਿਧਾਂਤ:**

ਇਹ ਸਿਧਾਂਤ ਰਿਚਰਡ ਟਾਲਮੈਨ ਵਲੋਂ ਘੜਿਆ ਗਿਆ ਸੀ ਜਿਹੜਾ ਬਿੱਗ ਬੈਂਗ ਸਿਧਾਂਤ ਵਿਚੋਂ ਹੀ ਨਿਕਲਿਆ ਹੈ। ਰਿਚਰਡ ਦਾ ਕਹਿਣਾ ਸੀ ਕਿ ਬਿੱਗ-ਬੈਂਗ ਮੁਤਾਬਕ ਜੇਕਰ ਬ੍ਰਹਿਮੰਡ ਫੈਲਦਾ ਜਾਂਦਾ ਹੈ ਤਾਂ ਇਕ ਸਥਿਤੀ ਅਜੇਹੀ ਆਵੇਗੀ ਕਿ ਇਹ ਬਹੁਤ ਜ਼ਿਆਦਾ ਠੰਢਾ ਹੋ ਜਾਵੇਗਾ ਅਤੇ ਚਾਨਣ ਦੀ ਅਣਹੋਂਦ ਕਾਰਨ ਚਾਰੇ ਪਾਸੇ ਹਨੇਰ ਛਾ ਜਾਵੇਗਾ ਅਤੇ ਗਰਮੀ ਵਾਲੀ ਊਰਜਾ ਦੀ ਮੌਤ ਹੋ ਜਾਵੇਗੀ ਅਤੇ ਇਸ ਨਾਲ ਇਸ ਧਰਤੀ 'ਤੇ ਸਮੁੱਚੀ ਜੀਵ-ਪ੍ਰਣਾਲੀ ਤਬਾਹ ਹੋ ਜਾਵੇਗੀ ਜਦ ਕਿ ਬ੍ਰਹਿਮੰਡ ਅਨੰਤ ਕਾਲ ਤੱਕ ਜੀਵਤ ਰਹਿ ਸਕਦਾ ਹੈ। ਅਜੇਹਾ ਤਾਂ ਹੀ ਹੋਵੇਗਾ ਜੇਕਰ ਬ੍ਰਹਿਮੰਡ ਦੀ ਕੋਈ ਸੀਮਾ ਨਹੀਂ ਹੋਵੇਗੀ। ਰਿਚਰਡ ਦਾ ਕਹਿਣਾ ਸੀ ਕਿ ਬ੍ਰਹਿਮੰਡ ਦੀ ਸੀਮਾ ਸੀਮਤ ਹੈ ਅਤੇ ਇਕ ਸਟੇਜ ਅਜੇਹੀ ਆਵੇਗੀ ਜਦ ਬ੍ਰਹਿਮੰਡ ਦਾ ਫੈਲਣਾ ਰੁੱਕ ਜਾਵੇਗਾ। ਇਸ ਤੋਂ ਬਾਦ ਬ੍ਰਹਿਮੰਡ ਸੁੰਗੜਨਾ ਸ਼ੁਰੂ ਕਰ ਦੇਵੇਗਾ ਜਿਹੜਾ ਬਹੁਤ ਹੀ ਧੀਮੀ ਗਤੀ ਨਾਲ ਹੋਵੇਗਾ। ਜਿਵੇਂ ਜਿਵੇਂ ਤਾਰਾ ਮੰਡਲ ਇਕ ਦੂਸਰੇ ਦੇ ਨੇੜੇ ਹੁੰਦੇ ਜਾਣਗੇ ਇਹਨਾਂ ਵਿਚ ਗੁਰੂਤਾ ਖਿੱਚ ਵੱਧਦੀ ਜਾਵੇਗੀ ਅਤੇ ਤੇਜ ਗਤੀ ਨਾਲ ਇਕ ਦੂਜੇ ਦੇ ਨੇੜੇ ਹੁੰਦੇ ਜਾਣਗੇ ਜਿਸ ਨਾਲ ਸਮੁੱਚਾ ਤਾਪਮਾਨ ਅਤੇ ਚਾਨਣ ਵੱਧਦਾ ਜਾਵੇਗਾ। ਆਖਰ ਨੂੰ ਬ੍ਰਹਿਮੰਡ ਇਕ ਬਿੰਦੂ 'ਤੇ ਸਿੰਮਟ ਕੇ ਬਿੱਗ ਕਰੰਚ ਬਣ ਜਾਵੇਗਾ। ਇਸ ਬਿੱਗ ਕਰੰਚ, ਫਿਰ ਇਕ ਹੋਰ ਬਿੱਗ-ਬੈਂਗ ਕਾਰਨ ਇਕ ਨਵਾਂ ਬ੍ਰਹਿਮੰਡ ਸਿਰਜ ਦੇਵੇਗਾ। ਬਿੱਗ-ਬੈਂਗ ਅਤੇ ਬਿੱਗ ਕਰੰਚ ਦੀ ਇਹ ਪ੍ਰੀਕਿਰਿਆ ਇਕ ਚੱਕਰ ਦੀ ਨਿਆਈਂ ਨਿਰੰਤਰ ਚਲਦੀ ਰਹੇਗੀ।

ਇਹ ਸਿਧਾਂਤ 1960-70 ਤੱਕ ਬਹੁਤ ਜ਼ਿਆਦਾ ਮਕਬੂਲ ਰਿਹਾ ਪਰ ਮੌਜੂਦਾ ਗਿਣਤੀ ਮਿਣਤੀ ਮੁਤਾਬਕ ਬ੍ਰਹਿਮੰਡ ਦੀ ਸੀਮਾ ਨਿਸਚਿੱਤ ਨਹੀਂ ਹੈ। ਇਸ ਲਈ ਇਸਦੇ ਫੈਲਰਣ ਤੋਂ ਰੁੱਕਣ ਦੀ ਕੋਈ ਸੰਭਾਵਨਾ ਨਜਰ ਨਹੀਂ ਆਉਂਦੀ। ਦੂਸਰਾ ਇਸਦੇ ਸੁੰਗੜਨ ਲਈ ਵਰਤੋਂ ਯੋਗ ਊਰਜਾ ਦੀ ਲੋੜ ਹੈ ਇਹ ਊਰਜਾ ਕਿਸ ਰੂਪ ਵਿਚ ਅਤੇ ਕਿਥੋਂ ਉਪਲਬੱਧ ਹੋਵੇਗੀ, ਇਹ ਵੀ ਇਕ ਪ੍ਰਸ਼ਨ ਹੈ ਜਿਸ ਬਾਰੇ ਇਹ ਸਿਧਾਂਤ ਕੁਝ ਨਹੀਂ ਦਸਦਾ ਹੈ

ਦਰਅਸਲ ਹੁਣ ਤੱਕ ਜਿਹੜੇ ਵੀ ਸਿਧਾਂਤ ਤਾਰਾ ਵਿਗਿਆਨੀਆਂ ਵਲੋਂ ਬ੍ਰਹਿਮੰਡ ਦੀ ਉਤਪਤੀ ਨੂੰ ਸਮਝਣ ਲਈ ਦਿਤੇ ਗਏ ਹਨ, ਉਹ ਸਾਰੇ ਬਿੱਗ-ਬੈਂਗ ਤੋਂ ਬਾਦ ਦੀ ਸਥਿਤੀ ਨੂੰ ਹੀ ਸਮਝਣ ਦੀ ਕੋਸ਼ਿਸ਼ ਹਨ ਪਰ ਬਿੱਗ-ਬੈਂਗ ਤੋਂ ਪਹਿਲਾਂ ਪਦਾਰਥ-ਰੂਪੀ ਬਹੁਤ ਗਰਮ, ਬਹੁਤ ਛੋਟਾ ਅਤੇ ਬਹੁਤ ਜ਼ਿਆਦਾ ਘਣਤਾ ਵਾਲਾ ਗੋਲਾ ਕਿਥੋਂ ਆਇਆ, ਕਿਵੇਂ ਪੈਦਾ ਹੋਇਆ, ਇਸ ਬਾਰੇ ਸਾਰੇ ਤਾਰੇ ਵਿਗਿਆਨੀ ਸਮਝਣ ਤੋਂ ਅਸਮਰਥ ਹਨ।

**ਬ੍ਰਹਿਮੰਡ ਦੀ ਉਤਪਤੀ ਦਾ ਨਵਾਂ ਸਿਧਾਤ:**

ਪ੍ਰਿੰਸਟਨ ਯੂਨੀਵਰਸਿਟੀ ਦੇ ਪਾਲ ਸਟੈਨੇਹਾਰਟ ਅਤੇ ਕੈਂਬਰਿਜ਼ ਯੂਨੀਵਰਸਿਟੀ ਦੇ ਨੀਲ ਟੂਰੋਕ ਨੇ ਬ੍ਰਹਿਮੰਡ ਦੀ ਉਤਪਤੀ ਨੂੰ ਸਮਝਣ ਲਈ ਇਕ ਨਵਾਂ ਸਿਧਾਂਤ ਦਿਤਾ ਹੈ ਜਿਸ ਮੁਤਾਬਕ ਸਮਾਂ ਕਦੇ ਵੀ ਖਤਮ ਨਹੀਂ ਹੁੰਦਾ ਅਤੇ ਬ੍ਰਹਿਮੰਡ ਦੀ ਉਤਪਤੀ ਦੇ ਚੱਕਰ ਦਾ ਕੋਈ ਅੰਤ ਨਹੀਂ ਹੈ। ਇਸ ਸਿਧਾਂਤ ਮੁਤਾਬਕ ਬਹੁਤ ਸਾਰੇ ਬਿੱਗ-ਬੈਂਗ ਅਤੇ ਬਿੱਗ ਕਰੰਚ ਦੀ ਨਿਰੰਤਰਤਾ ਪ੍ਰੀਕਿਰਿਆ ਨਾਲ ਬਹੁ-ਬ੍ਰਹਿਮੰਡ ਦੀ ਸਿਰਜਣਾ ਹੁੰਦੀ ਹੈ ਅਤੇ ਇਹ ਪ੍ਰੀਕਿਰਿਆ ਕਦੇ ਵੀ ਖਤਮ ਹੋਣ ਵਾਲੀ ਨਹੀਂ ਹੈ। ਇਸ ਸਿਧਾਂਤ ਮੁਤਾਬਕ ਸਾਡੇ ਬ੍ਰਹਿਮੰਡ ਦਾ ਅਜੋਕਾ ਰੂਪ 12-15 ਬਿਲੀਅਨ ਸਾਲ ਪਹਿਲਾਂ ਵਾਪਰੇ ਬਿੱਗ-ਬੈਂਗ ਕਾਰਨ ਹੋਂਦ ਵਿਚ ਆਇਆ ਹੈ। ਪਹਿਲੇ ਬਿੱਗ-ਬੈਂਗ ਵਾਪਰਨ ਕਾਰਨ, ਇਹ ਫੈਲਰਣ ਲੱਗਾ ਤਾਂ ਮਾਦਾ ਅਤੇ ਕਿਰਣਾਂ ਪੈਦਾ ਹੋਈਆਂ। ਬਲੈਕ ਊਰਜਾ (ਇਸ ਊਰਜਾ ਨੂੰ ਅਜੇ ਤੱਕ ਕਿਸੇ ਨੇ ਨਹੀਂ ਮਿਣਿਆ ਪਰ ਵਿਗਿਆਨੀਆਂ ਦਾ ਮੰਨਣਾ ਹੈ ਕਿ ਇਹ ਸਾਡੇ ਚੌਫੇਰੇ ਪਸਰੀ ਹੋਈ ਹੈ। ਇਹ ਊਰਜਾ, ਗੁਰੂਤਾ ਊਰਜਾ ਦੇ ਉਲਟ, ਬ੍ਰਹਿਮੰਡ ਦੇ ਵੱਖੋ-ਵੱਖ ਹਿਸਿਆਂ ਨੂੰ ਦੂਰ ਧੱਕਦੀ ਹੈ) ਕਾਰਨ ਬ੍ਰਹਿਮੰਡ ਫੈਲਦਾ ਜਾਂਦਾ ਹੈ ਜਿਸਨੂੰ ਕਈ ਖਰਬ ਸਾਲ ਲੱਗਣਗੇ ਅਤੇ ਆਖਰ ਨੂੰ ਮਾਦਾ, ਕਿਰਣਾਂ ਅਤੇ ਬਲੈਕ ਹੋਲ ਖਤਮ ਹੋ ਜਾਣਗੇ ਅਤੇ ਇਕ ਪੱਧਰਾ ਅਤੇ ਖਾਲੀ ਬ੍ਰਹਿਮੰਡ ਬਾਕੀ ਬਚੇਗਾ। ਇਸ ਤੋਂ ਬਾਦ ਬ੍ਰਹਿਮੰਡ ਸੁੰਗੜਨਾ ਸ਼ੁਰੂ ਹੋ ਕੇ ਬਿੱਗ ਕਰੰਚ ਬਣ ਜਾਵੇਗਾ ਅਤੇ ਇਹ ਕਿਰਿਆਵਾਂ ਦਾ ਚੱਕਰ ਨਿਰੰਤਰ ਚੱਲਦਾ ਰਹੇਗਾ। ਇਸ ਸਿਧਾਂਤ ਮੁਤਾਬਕ ਸਪੇਸ ਅਤੇ ਸਮਾਂ ਸਦੀਵੀ ਰਹਿੰਦਾ ਹੈ ਅਤੇ ਬਿੱਗ ਬੈਂਗ ਤਾਂ ਸਿਰਫ ਸ਼ੁਰੂਆਤ ਹੈ ਅਤੇ ਇਹ ਚੱਕਰ ਲਗਾਤਾਰ ਚੱਲਦਾ ਰਹੇਗਾ।

ਕਈ ਹੋਰ ਤਾਰਾ ਵਿਗਿਆਨੀਆਂ ਨੇ ਵੀ ਬ੍ਰਹਿਮੰਡ ਦੀ ਉਤਪਤੀ ਦੇ ਮਾਡਲ ਪੇਸ਼ ਕੀਤੇ ਹਨ। ਕੈਰਲ ਦਾ ਮਾਡਲ ਬਹੁਪ੍ਰਤੀ ਬ੍ਰਹਿਮੰਡ 'ਤੇ ਅਧਾਰਤ ਹੈ ਜਿਸ ਨੂੰ ਅਜੇ ਤੱਕ ਸਿੱਧ ਹੀ ਕੀਤਾ ਨਹੀਂ ਜਾ ਸਕਿਆਆ ਜਦ ਕਿ ਬਾਰਬਰ ਦਾ ਸਿਧਾਂਤ ਸਮੇਂ ਦੇ ਨਿੱਕੇ-ਨਿੱਕੇ ਪਲਾਂ ਨਾਲ ਸਿਰਜੇ ਪਲੈਟੋਨੀਆ 'ਤੇ ਅਧਾਰਤ ਹੈ ਯਾਨੀ ਬਾਰਬਰ ਅੱਜ ਦੀ ਗੱਲ ਕਰਦਿਆਂ ਹੀ ਬ੍ਰਹਿਮੰਡ ਨੂੰ ਸਮਝਣ ਵਿਚ ਭਲਾ ਸਮਝਦਾ ਹੈ ਅਤੇ ਬ੍ਰਹਿਮੰਡ ਦੀ ਸਿਰਜਣਾ ਦੌਰਾਨ ਬੀਤੇ ਸਮੇਂ ਵਿਚ ਹੋਈਆਂ ਕਿਰਿਆਵਾਂ ਦੀ ਤਹਿ ਵਿਚ ਜਾਣ ਤੋਂ ਕੰਨੀਂ ਕਤਰਾਉਂਦਾ ਏ। ਬ੍ਰਹਿਮੰਡ ਦੀ ਸਿਰਜਣਾ ਨੂੰ ਸਮਝਣ ਲਈ ਘੜੇ/ਸੁਝਾਏ ਜਾ ਰਹੇ ਸਿਧਾਂਤ ਸਿਰਫ ਬਿੱਗ-ਬੈਂਗ ਅਤੇ ਇਸ ਤੋਂ ਬਾਦ ਦੀ ਸਥਿੱਤੀ ਨੂੰ ਹੀ ਵਿਗਿਆਨਕ ਪੱਧਰ 'ਤੇ ਸਮਝਣ ਲਈ ਤਾਰਾ ਵਿਗਿਆਨੀਆਂ ਵਲੋਂ ਪੇਸ਼ ਕੀਤੇ ਜਾ ਰਹੇ ਹਨ। ਪਰ ਬਿੱਗ-ਬੈਂਗ ਤੋਂ ਪਹਿਲਾਂ ਮਾਦਾ ਕਿੰਝ ਪੈਦਾ ਹੋਇਆ, ਇਹ ਕਿਥੋਂ ਆਇਆ ਅਤੇ ਇਸਦਾ ਸਰੋਤ ਕੀ ਹੈ, ਇਸ ਬਾਰੇ ਸਾਰੇ ਤਾਰਾ ਵਿਗਿਆਨੀ ਯਤਨਸ਼ੀਲ ਹਨ ਤਾਂ ਜੋ ਸੱਚਾਈ ਵੱਲ ਪਰਤ ਦਰ ਪਰਤ ਵਧਿਆ ਜਾਵੇ।

ਪ੍ਰੋਫੈਸਰ ਕਲੋਨੀ, ਕਪੂਰਥਲਾ।
ਮੋਬਾਇਲ ਫੋਨ 97800-30291

❑ ❑



*ਸਫ਼ਾ 18 ਦੀ ਬਾਕੀ*

ਹੈ। ਹੁਣ ਤੁਸੀਂ ਆਪ ਫੈਸਲਾ ਕਰੋ ਕਿ ਤੁਹਾਡੀ ਰਾਸ਼ੀ ਠੀਕ ਹੈ ਜਾਂ ਗਲਤ।

ਰਾਸੀਆਂ ਦੇ ਤਾਰੇ ਸਾਡੇ ਤੋਂ ਸਮਾਨ ਦੂਰੀ ਤੇ ਨਹੀਂ ਹਨ। ਉਹ ਸਾਥੋਂ ਕੁੱਝ ਪ੍ਰਕਾਸ਼ ਸਾਲ ਤੋਂ ਲੈ ਕੇ ਲੱਖਾਂ ਪ੍ਰਕਾਸ਼ ਸਾਲ ਦੂਰ ਹਨ। ਰੋਸ਼ਨੀ ਦਾ ਕਣ ਫੋਟਾਨ ਇੱਕ ਸੈਕਿੰਡ ਵਿੱਚ 3 ਲੱਖ ਕਿਲੋਮੀਟਰ ਸਫ਼ਰ ਤਹਿ ਕਰਦਾ ਹੈ। ਇਸ ਵੇਗ ਨਾਲ ਜਿੰਨੀ ਦੂਰੀ ਉਹ ਇੱਕ ਸਾਲ ਵਿੱਚ ਤਹਿ ਕਰਦਾ ਹੈ ਉਸ ਨੂੰ ਪ੍ਰਕਾਸ਼ ਸਾਲ ਕਹਿੰਦੇ ਹਨ। ਪ੍ਰੋਕਿਸਮਾ ਸੈਂਟਰੀ ਤਾਰਾ 4.3 ਪ੍ਰਕਾਸ਼ ਵਰ੍ਹੇ ਦੂਰ ਹੈ ਰਕਤਮਣਿ ਤਾਰਾ ਇੱਕ ਹਜ਼ਾਰ ਪ੍ਰਕਾਸ਼ ਵਰ੍ਹੇ ਦੂਰ ਹੈ। ਇਸ ਤਰ੍ਹਾਂ ਉਹਨਾਂ ਦੀ ਅਸਲੀ ਸਥਿੱਤੀ ਅਤੇ ਨਜ਼ਰ ਆਉਂਦੀ ਸਥਿੱਤੀ ਵਿੱਚ ਬਹੁਤ ਵੱਡਾ ਅੰਤਰ ਹੋਣ ਕਰਕੇ ਉਹਨਾਂ ਦੇ ਕਿਹੜੇ ਪ੍ਰਭਾਵ ਨੂੰ ਮੰਨਾਂਗੇ? ਧਰਤੀ ਦੇ ਧਰੁੱਵਾਂ ਉੱਪਰ ਇਹ ਰਾਸ਼ੀ ਮੰਡਲ ਨਹੀਂ ਦਿਖਾਈ ਦਿੰਦਾ। ਉਥੋਂ ਦੇ ਲੋਕਾਂ ਦੇ ਭਵਿੱਖ ਸਬੰਧੀ ਜੋਤਿਸ਼ੀ ਚੁੱਪ ਕਿਉਂ ਹਨ? ਆਮ ਲੋਕ ਆਪਣੇ ਬੱਚਿਆਂ ਦਾ ਨਾਮ ਰਾਸ਼ੀ ਨਾਲ ਸਬੰਧਿਤ ਅੱਖਰਾਂ ਦੇ ਆਧਾਰ ਤੇ ਨਹੀਂ ਰੱਖਦੇ ਸਗੋਂ ਗੁਰਦੁਆਰੇ ਤੋਂ ਕਢਾਕੇ ਜਾਂ ਹੋਰ ਆਪੋ-ਆਪਣੇ ਤਰੀਕਿਆਂ ਨਾਲ ਰੱਖਦੇ ਹਨ। ਕਈਆਂ ਦਾ ਛੋਟਾ ਨਾਮ, ਜਾਂ ਲੋਕਾਂ ਵੱਲੋਂ ਰੱਖਿਆ ਨਾਮ, ਜ਼ਿਆਦਾ ਪ੍ਰਚੱਲਿਤ ਹੁੰਦਾ ਹੈ ਅਤੇ ਇਹਨਾਂ ਦੇ ਆਧਾਰ ਤੇ ਆਪਣੀਆਂ ਰਾਸ਼ੀਆਂ ਨਿਰਧਾਰਿਤ ਕਰਦੇ ਅਤੇ ਅਖ਼ਬਾਰਾਂ ਵਿੱਚ ਛਪੇ, ਰਾਸ਼ੀ ਫਲ ਤੋਂ ਆਪਣਾ ਭਵਿੱਖ ਵਾਚਦੇ ਹਨ। ਜੋ ਕਿ ਜੋਤਿਸ਼ ਦੇ ਹਿਸਾਬ ਨਾਲ ਵੀ ਗਲਤ ਹੈ ਪਰ ਜੋਤਿਸ਼ੀ ਚੁੱਪ ਹਨ।

ਜੇਕਰ ਗ੍ਰਹਿਆਂ ਦਾ ਪ੍ਰਭਾਵ ਪਦਾਰਥਕ ਦੀ ਥਾਂ ਅਧਿਆਤਮਕ ਹੈ ਤਾਂ ਫਿਰ ਰਾਸ਼ੀਆਂ ਵਾਲੇ ਨਗ ਜਾਂ ਹੋਰ ਪਦਾਰਥਕ ਵਸਤੂਆਂ ਧਾਰਨ ਵਾਸਤੇ ਕਿਉਂ ਕਿਹਾ ਜਾਂਦਾ ਹੈ? ਹਿੰਦੂ ਧਰਮ ਮੁਤਾਬਿਕ ਗ੍ਰਹਿਆਂ ਨੂੰ ਦੇਵਤੇ ਮੰਨਣਾ ਤਾਂ ਠੀਕ, ਪਰ ਇੱਕ ਈਸ਼ਵਰਵਾਦੀ ਤਾਂ ਦੇਵਵਾਦ ਵਿੱਚ ਯਕੀਨ ਨਹੀਂ ਰੱਖਦਾ। ਰਹੀ ਗੱਲ ਵਿਗਿਆਨ ਦੀ, ਵਿਗਿਆਨ ਮੁਤਾਬਿਕ ਦੇਵਤੇ ਜਾਂ ਰੱਬ ਦੀ ਕੋਈ ਹੋਂਦ ਨਹੀਂ। ਕਿਉਂਕਿ ਇਹ ਪਦਾਰਥਕ ਨਹੀਂ ਹਨ, ਇਹ ਸਾਡਾ ਨਾ ਕੁੱਝ ਵਿਗਾੜ ਸਕਦੇ ਹਨ ਅਤੇ ਨਾ ਹੀ ਕੁੱਝ ਸੁਆਰ ਸਕਦੇ ਹਨ। ਜੇ ਕਰ ਗ੍ਰਹਿਆਂ ਦਾ ਪਦਾਰਥਕ ਅਸਰ ਪਵੇਗਾ ਤਾਂ ਮੇਰੇ ਅਤੇ ਮੇਰੇ ਨਜਦੀਕ ਰਹਿੰਦੇ, ਲੋਕਾਂ ਉੱਪਰ ਬਰਾਬਰ ਪਵੇਗਾ ਨਾ ਕਿ ਅਲੱਗ-ਅਲੱਗ। ਦਰਅਸਲ ਇਹ ਤਾਂ ਲੋਕਾਂ ਦਾ ਧਿਆਨ ਆਪਣੀਆਂ ਸਮੱਸਿਆਵਾਂ ਦੇ ਸਹੀ ਹੱਲ ਲੱਭਣ ਦੀ ਥਾਵੇਂ ਹੋਰ ਪਾਸੇ ਲਾ ਕੇ ਉਹਨਾਂ ਦੀ ਹਰ ਪੱਖੋਂ ਲੁੱਟ ਕਰਨਾ ਹੈ।

94179-23785

# ਪਾਣੀ



**ਡਾ. ਚਰਨਜੀਤ ਸਿੰਘ ਨਾਭਾ**

ਇਹ ਮਨੁੱਖੀ ਲਾਲਸਾ ਹੀ ਹੈ ਜਿਸ ਨੇ ਕੁਦਰਤ ਦੀ ਹਰੇਕ ਵਸਤ ਨੂੰ ਇੱਕ ਜਿਨਸ ਬਣਾ ਦਿੱਤਾ ਹੈ ਜੋ ਖਰੀਦੀ ਜਾਂ ਵੇਚੀ ਜਾ ਸਕੇ। ਪਾਣੀ ਇੱਕ ਅਨਮੋਲ ਵਸਤ ਹੈ। ਇਸ ਬਿਨਾਂ ਜੀਵਨ ਅਸੰਭਵ ਹੈ ਅਤੇ ਹੁਣ ਤੱਕ ਦੀ ਖੋਜ ਅਨੁਸਾਰ ਧਰਤੀ ਦੀ ਖੂਬਸੂਰਤੀ ਅਤੇ ਵਿਭਿੰਨਤਾ ਦਾ ਰਾਜ਼ ਪਾਣੀ ਹੈ। ਮਨੁੱਖੀ ਵਿਕਾਸ ਅਤੇ ਜੀਵ-ਭਿੰਨਤਾ ਬਾਰੇ ਡਾਰਵਿਨ ਦੇ ਸਿਧਾਂਤ ਦਾ ਕੋਈ ਤੋੜ ਨਹੀਂ। ਪਰ ਮਨੁੱਖ ਨੇ ਪਾਣੀ ਵਰਗੀ ਅਨਮੋਲ ਵਸਤ ਨੂੰ ਸਰਮਾਏਦਾਰੀ ਦਾ ਹਿੱਸਾ ਬਣਾਉਂਦਿਆ ਇੱਕ ਖਾਸ ਉਦੇਸ਼ ਤਹਿਤ ਇਸ ਨੂੰ ਜਿਨਸ ਵਜੋਂ ਪ੍ਰਚਾਰਨਾ ਸ਼ੁਰੂ ਕਰ ਦਿੱਤਾ ਹੈ। ਸੰਸਾਰ ਬੈਂਕ ਅਤੇ ਸੰਯੁਕਤ ਰਾਸ਼ਟਰ ਨੇ ਪਾਣੀ ਨੂੰ ਪ੍ਰਭਾਸ਼ਿਤ ਕਰਦਿਆਂ ਕਿਹਾ ਹੈ "**ਪਾਣੀ ਮਨੁੱਖੀ ਜਰੂਰਤ ਹੈ ਪਰ ਮਨੁੱਖੀ ਅਧਿਕਾਰ ਨਹੀਂ**"।" ਇਹਨਾਂ ਅਨੁਸਾਰ ਜਰੂਰਤਾਂ ਦੀ ਪੂਰਤੀ ਕੀਤੀ ਜਾ ਸਕਦੀ ਹੈ ਭਾਵੇਂ ਪੈਸੇ ਖਰਚ ਕਰਕੇ ਹੀ ਹੋਵੇ ਪਰ ਮਨੁੱਖੀ ਅਧਿਕਾਰ ਦੀ ਖਰੀਦ-ਵੇਚ ਨਹੀਂ ਹੋ ਸਕਦੀ। ਇਸ ਫਲਸਫੇ ਦਾ ਆਧਾਰ "**ਵਾਸਿੰਗਟਨ ਸ਼ਹਿਮਤੀ**" ਸੀ ਜਿਸ ਅਨੁਸਾਰ ਸਮੁੱਚੇ ਸੰਸਾਰ ਦੀ ਆਰਥਿਕਤਾ ਦੀ ਮਜਬੂਤੀ ਖੁੱਲੇ ਬਾਜਾਰ ਵਿੱਚ ਹੈ ਅਤੇ ਹਰੇਕ ਜਨਤਕ ਵਸਤੂ ਇੱਕ ਜਿਨਸ ਹੈ ਜੋ ਕਿਤੇ ਵੀ ਵੇਚੀ ਖਰੀਦੀ ਜਾ ਸਕਦੀ ਹੈ। ਇਸ ਸਾਰੇ ਵਿੱਚ ਸਮਾਜਿਕ ਸੇਵਾਵਾਂ ਅਤੇ ਕੁਦਰਤੀ ਸਰੋਤ ਵੀ ਸ਼ਾਮਲ ਹਨ ਜੋ ਕਦੇ ਮਨੁੱਖੀ ਵਿਰਾਸਤ ਵਜੋਂ ਜਾਣੇ ਜਾਂਦੇ ਸਨ। ਪਾਣੀ ਵੀ ਹੁਣ ਜਰੂਰਤ ਤੋਂ ਜਿਨਸ ਬਣਾ ਕੇ ਬਜਾਰ ਵਿੱਚ ਵੇਚਿਆ ਜਾ ਰਿਹਾ ਹੈ।

ਪਾਣੀ ਸਮੁੱਚੀ ਕਾਇਨਾਤ ਦੀ ਜੀਵਨ ਰੇਖਾ ਹੈ। ਇਸ ਧਰਤੀ ਦਾ 71 ਫੀ ਹਿੱਸਾ ਪਾਣੀ ਨਾਲ ਢਕਿਆ ਹੋਇਆ ਹੈ। ਕੁੱਲ ਪਾਣੀਆਂ ਦਾ 97.5 ਫੀ ਹਿੱਸਾ ਨਮਕੀਨ ਸਮੁੰਦਰੀ ਪਾਣੀ ਹੈ ਜੋ 2.5 ਫੀ ਮਿੱਠਾ ਪਾਣੀ ਬਾਕੀ ਬਚਿਆ ਹੈ ਉਸ ਦਾ ਵੱਡਾ ਹਿੱਸਾ ਬਰਫ਼ ਦੇ ਤੋਦਿਆਂ ਵਜੋਂ ਜਮਿਆ ਪਿਆ ਹੈ ਜਿਸ ਦਾ ਕੁੱਝ ਕੁ ਹਿੱਸਾ ਹੀ ਦਰਿਆਵਾਂ, ਝੀਲਾਂ, ਵਜੋਂ ਸਮੁੱਚੀ ਜੀਵ-ਭਿੰਨਤਾ ਦੀਆਂ ਜਰੂਰਤਾਂ ਲਈ ਮੌਜੂਦ ਹੈ। ਮਨੁੱਖ ਦੀ ਆਪਣੀ ਬਣਤਰ ਦਾ 70 ਫੀ ਹਿੱਸਾ ਪਾਣੀ ਹੈ। ਜੇ ਮਨੁੱਖੀ ਸਰੀਰ ਵਿੱਚੋਂ ਜੇ ਇਹ 5 ਫੀ ਘੱਟ ਜਾਵੇ ਤਾਂ ਬੇਚੈਨੀ, 10 ਫੀ ਘੱਟ ਜਾਵੇ ਤਾਂ ਚੱਲਣ-ਫਿਰਨ ਤੋਂ ਅਸਮੱਰਥਾ ਅਤੇ ਜੇ 20 ਫੀ ਤੱਕ ਘੱਟ ਜਾਵੇ ਤਾਂ ਮੌਤ ਹੋ ਸਕਦੀ ਹੈ। ਪਰ ਪਾਣੀ ਦੀ ਦੁਰਵਰਤੋਂ ਸੱਭਿਆਤਾਵਾਂ ਦੇ ਵਿਕਾਸ ਨਾਲ ਸ਼ੁਰੂ ਹੋਈ ਅਤੇ ਅੱਜ ਆਪਣੀ ਚਰਮ ਸੀਮਾ ਤੇ ਹੈ। ਯੂਰਪੀਅਨ ਯੂਨੀਅਨ ਵਿੱਚ ਪ੍ਰਤੀ ਜੀਅ ਪ੍ਰਤੀ ਦਿਨ ਔਸਤਨ 130-180 ਲੀਟਰ ਪਾਣੀ ਵਰਤਿਆ ਜਾ ਰਿਹਾ ਹੈ। ਇਟਲੀ, ਸਪੇਨ ਵਿੱਚ ਇਹ ਔਸਤ 372 ਲੀਟਰ ਤੱਕ ਹੈ। ਵਿਕਾਸਸ਼ੀਲ ਦੇਸ਼ਾਂ ਵਿੱਚ ਇਹ ਔਸਤ, ਸਿਰਫ਼ 30 ਲੀਟਰ ਹੈ। ਸੰਸਾਰ ਸਿਹਤ ਸੰਸਥਾ ਅਨੁਸਾਰ ਪ੍ਰਤੀ ਜੀਅ ਪ੍ਰਤੀ ਦਿਨ ਚੰਗੀ ਸਿਹਤ ਅਤੇ ਜ਼ਿੰਦਗੀ ਲਈ ਘੱਟੋ ਘੱਟ 25 ਲੀਟਰ ਪਾਣੀ ਦੀ ਜਰੂਰਤ ਹੁੰਦੀ ਹੈ।

ਵਿਸ਼ਵ ਬੈਂਕ ਦੀ ਸੰਨ 2001 ਦੀ ਇੱਕ ਰਿਪੋਰਟ ਅਨੁਸਾਰ ਅਮਰੀਕਾ ਪਾਣੀ ਦੀ ਦੁਰਵਰਤੋਂ ਵਿੱਚ ਮੋਹਰੀ ਦੇਸ਼ ਹੈ ਜਿੱਥੇ 66 ਫੀ ਪਾਣੀ ਉਦਯੋਗ ਅਤੇ ਊਰਜਾ ਪੈਦਾਵਾਰ ਲਈ, 27 ਫੀ ਖੇਤੀਬਾੜੀ ਲਈ, ਅਤੇ ਸਿਰਫ਼ 8 ਫੀ ਘਰੇਲੂ ਜਰੂਰਤਾਂ ਅਤੇ ਅਰੋਗਤਾ ਲਈ ਵਰਤਿਆ ਜਾ ਰਿਹਾ ਹੈ। ਜਦਕਿ ਏਸ਼ੀਆ ਵਿੱਚ ਇਹ ਦਰ ਇਸ ਦੇ ਬਿਲਕੁਲ ਉਲਟ ਜਿੱਥੇ 8 ਫੀ ਪਾਣੀ ਉਦਯੋਗ ਵਿੱਚ ਅਤੇ 86 ਫੀ ਪਾਣੀ ਖੇਤੀਬਾੜੀ ਲਈ ਵਰਤੇ ਜਾਣ ਦੇ ਨਾਲ ਨਾਲ ਸਿਰਫ਼ 6 ਫੀ ਪਾਣੀ ਹੀ ਘਰੇਲੂ ਜਰੂਰਤਾਂ ਲਈ ਵਰਤਿਆ ਜਾਂਦਾ ਹੈ। ਜੋ ਅੰਕੜੇ ਵਿਸ਼ਵ ਬੈਂਕ ਦੁਆਰਾ ਪ੍ਰਚਾਰੇ ਜਾ ਰਹੇ ਹਨ ਉਹਨਾਂ ਦਾ ਲੁਕਵਾਂ ਉਦੇਸ਼ ਪਾਣੀ ਨੂੰ ਇੱਕ ਵਸਤੂ ਵਜੋਂ ਸਥਾਪਿਤ ਕਰਨਾ ਅਤੇ ਉਸਦੀ ਵੇਚ-ਖਰੀਦ ਦੀ ਨੀਂਹ ਰੱਖਣਾ ਹੈ। ਇਸੇ ਕੜੀ ਤਹਿਤ ਇਸ ਬੈਂਕ ਦੀ ਲੁਕਵੀਂ ਮੱਦਦ ਨਾਲ ਇੱਕ ਸੰਸਥਾਂ "**ਵਰਲਡ ਵਾਟਰ ਕੌਂਸਲ**" ਜਿਸ ਦਾ ਦਫ਼ਤਰ ਮਾਰਸਲੀਜ਼ ਵਿੱਚ ਹੈ, ਆਪਣੇ ਆਪ ਨੂੰ ਸੰਸਾਰ ਦੇ ਪਾਣੀਆਂ ਦੀ ਨੀਤੀ ਤਹਿ ਕਰਨ ਵਾਲਾ ਵੱਡਾ ਦਿਮਾਗ ਮੰਨਦੀ ਹੈ, ਇਹ ਸੰਸਾਰ ਦਾ ਪਾਣੀਆਂ ਦੇ ਸ੍ਰੋਤਾਂ ਅਤੇ ਵੰਡ ਵਿੱਚ ਸੁਧਾਰ ਲਿਆਉਣ ਲਈ ਮੂਹਰੇ ਆ ਰਹੀ ਹੈ। ਇਸੇ ਤਰਾਂ ਸੰਨ 1996 ਵਿੱਚ ਸਟਾਕਹੋਮ ਵਿਖੇ ਸੰਸਾਰ ਬੈਂਕ, ਸੰਯੁਕਤ ਰਾਸ ਟਰ ਵਿਕਾਸ ਪ੍ਰਾਜੈਕਟ ਅਤੇ ਸਵੀਡਿਸ਼ ਇੰਟਰ-ਨੈਸ਼ਨਲ ਡਿਪੈਲਪਮੈਂਟ ਏਜੰਸੀ ਨੇ ਸਾਂਝੇ ਤੌਰ ਤੇ ਇੱਕ ਸੰਸਥਾ ਬਣਾਈ ਜਿਸ ਦਾ ਨਾਮ Tਗਲੋਬਲ **ਵਾਟਰ ਪਾਰਟਨਰਸ਼ਿਪ**" ਰੱਖਿਆ ਜਿਸ ਦਾ ਉਦੇਸ਼ ਉਹਨਾਂ ਸਮੁੱਚੀਆਂ ਸੰਸਥਾਵਾਂ, ਸਰਕਾਰੀ ਅਦਾਰਿਆ ਪਬਲਿਕ/ਪ੍ਰਾਈਵੇਟ ਸੰਸਥਾਵਾਂ, ਵਿੱਚ ਇੱਕ ਰਾਇ ਪੈਦਾ ਕਰਕੇ ਇਹ ਸਥਾਪਿਤ ਕਰਨਾ ਸੀ ਕਿ ਪੀਣ ਵਾਲਾ ਸਾਫ਼ ਪਾਣੀ ਬਹੁਤ ਘੱਟ ਹੈ ਅਤੇ ਜਿੰਦਗੀ ਦੇ ਵਿਕਾਸ ਲਈ ਲੋੜੀਂਦਾ ਹੈ, ਇਸ ਦੀ ਇੱਕ ਆਰਥਿਕ ਮਹੱਤਤਾ ਹੈ ਸੋ ਇਸ ਨੂੰ ਇੱਕ ਜਿਨਸ ਵਜੋਂ ਸਵੀਕਾਰ ਕਰ ਲੈਣਾ ਚਾਹੀਦਾ ਹੈ। "**ਵਰਲਡ ਵਾਟਰ ਕੌਂਸਲ**" ਅਤੇ "**ਗਲੋਬਲ ਵਾਟਰ ਪਾਰਟਨਰਸ਼ਿਪ**" ਨੇ ਮਿਲ ਕੇ ਸੰਨ 2001 ਵਿੱਚ ਸੰਸਾਰ ਬੈਂਕ ਦੇ ਸਾਬਕਾ ਮੁੱਖੀ ਮਾਈਕਲ ਕੈਮਡੇਸਸ ਦੀ ਪ੍ਰਧਾਨਗੀ ਵਿੱਚ ਇੱਕ ਪੈਨਲ ਬਣਾਇਆ ਜਿਸ ਨੇ ਆਪਣੀ ਰਿਪੋਰਟ "**ਫਾਈਨੈਂਨਸਿੰਗ ਵਾਟਰ ਫਾਰ ਆਲ**" ਕਿਯੋਟੋ ਵਿਖੇ ਤੀਜੇ ਸੰਸਾਰ **ਵਾਟਰ ਫੋਰਮ** ਵਿੱਚ ਪੇਸ਼ ਕਰਦਿਆਂ ਇਸ ਗੱਲ ਤੇ ਜ਼ੋਰ ਦਿੱਤਾ ਕਿ ਇਸ ਖੇਤਰ ਵਿੱਚ ਨਿਵੇਸ਼ 75 ਬਿਲੀਅਨ ਅਮਰੀਕੀ ਡਾਲਰ ਤੋਂ ਵਧਾ ਕੇ ਤੁਰੰਤ 180 ਬਿਲੀਅਨ ਡਾਲਰ ਕਰ ਦੇਣਾ ਚਾਹੀਦਾ ਹੈ ਅਤੇ ਵਰਤੋਂ ਲਈ ਦਿੱਤੇ ਜਾਣ ਵਾਲੇ ਪਾਣੀ ਦਾ ਮੁੱਲ ਉਗਰਾਹਿਆ ਜਾਣਾ ਚਾਹੀਦਾ ਹੈ। ਪਰ ਹੇਗ ਅਤੇ ਕਿਯੋਟੋ ਵਿੱਚ ਪਾਣੀਆ ਬਾਰੇ ਹੋਰੇ ਸੰਸਾਰ ਪੱਧਰ ਦੇ ਇਕੱਠਾ ਵਿੱਚ ਕਿਸੇ ਸਰਕਾਰੀ ਏਜੰਸੀ ਨੂੰ ਆਪਣੇ ਵਿਚਾਰ ਪੇਸ਼ ਕਰਨ ਤੱਕ ਦਾ ਮੌਕਾ ਨਹੀਂ ਦਿੱਤਾ ਗਿਆ। ਸੰਯੁਕਤ ਰਾਸ਼ਟਰ ਨੇ ਸੰਨ 1998 ਵਿੱਚ "**ਵਰਲਡ ਕਮਿਸ਼ਨ ਫਾਰ ਵਾਟਰ**" ਰਾਂਹੀ 21ਵੀ ਸਦੀ ਵਿੱਚ ਪਾਣੀਆ ਦੀ ਵਰਤੋਂ ਬਾਰੇ ਇੱਕ ਦੂਰ ਅੰਦੇਸ਼ੀ ਰਿਪੋਰਟ ਦੇਣ ਲਈ ਕਿਹਾ ਜਿਸ ਨੇ ਆਪਣੀ ਰਿ ਪੋਰਟ ਵਿੱਚ ਕਿਹਾ "**ਪਾਣੀ, ਤੇਲ ਅਤੇ ਹੋਰ ਕੁਦਰਤੀ ਸਰੋਤਾ ਦੀ ਤਰਾਂ ਇੱਕ ਆਰਥਿਕ ਅਤੇ ਸਮਾਜਿਕ ਜਾਇਦਾਦ ਹੈ ਜਿਸ ਤੇ ਮੰਡੀ ਦੇ ਸਾਰੇ ਕਾਨੂੰਨ ਲਾਗੂ ਹੋਣੇ ਚਾਹੀਦੇ ਹਨ।**"

**ਪਰ** ਇਹ ਕਿੰਨੀ ਹਾਸੋਹੀਣ ਗੱਲ ਹੈ ਕਿ ਵਿਕਸਤ ਦੇਸ਼ ਵਿਕਾਸ਼ਸੀਲ ਦੇਸ਼ਾਂ ਨੂੰ ਪਾਣੀ ਦੇ ਪ੍ਰਬੰਧ ਨੂੰ ਬਜਾਰੀ ਵਸਤੂ ਵਜੋਂ ਵਿਕਸਤ ਕਰਨ ਲਈ ਉਪਦੇਸ਼ ਦੇ ਰਹੇ ਹਨ। ਸੰਯੁਕਤ ਰਾਸ਼ਟਰ ਦੀ ਆਰਥਿਕ, ਸੱਭਿਆਚਾਰਕ ਅਤੇ ਸਮਾਜਿਕ ਹੱਕਾਂ ਦੀ ਕਮੇਟੀ ਨੇ ਸੰਨ 2002 ਵਿੱਚ ਕਿਹਾ ਕਿ ਪਾਣੀ ਨੂੰ ਸਮਾਜਕ ਅਤੇ ਸੱਭਿਆਚਾਰ ਜਰੂਰਤ ਵਜੋਂ ਮੰਨਦੇ ਹੋਏ ਇੱਕ ਮਨੁੱਖੀ ਅਧਿਕਾਰ ਕਹਿਣਾ ਚਾਹੀਦਾ ਹੈ ਨਾ ਕਿ ਇੱਕ ਵਿਕਾਊ ਜਿਨਸ। ਅਰੋਗ ਅਤੇ ਗੌਰਵਮਈ ਜਿੰਦਗੀ ਲਈ ਪਾਣੀ ਇੱਕ ਜਰੂਰਤ ਹੈ।

ਪਰ ਇਹ ਸਾਰੀ ਚਰਚਾ ਖਾਸ ਕਿਸਮ ਦੇ ਪ੍ਰਸ਼ਨ ਪੈਦਾ ਕਰਦੀ ਹੈ-ਪਾਣੀ ਕਿਸ ਦੀ ਜਾਇਦਾਦ ਹੈ ? ਕੀ ਕੋਈ ਵੀ ਇਸ ਦਾ ਮਾਲਕ ਬਣ ਸਕਦਾ ਹੈ ? ਜੇ ਪਾਣੀ ਵੇਚਿਆ ਜਾਣ ਲੱਗਾ ਤਾਂ ਕੁਦਰਤ ਅਤੇ ਕਾਇਨਾਤ ਲਈ ਲੋੜੀਂਦਾ ਪਾਣੀ ਦਾ ਮੁੱਲ ਕੌਣ ਤਾਰੇਗਾ ? ਇਹ ਗਰੀਬ ਅਤੇ ਕਬਾਇਲੀਆਂ ਨੂੰ ਕਿਵੇਂ ਦਿੱਤਾ ਜਾਵੇਗੀ ਅੰਤਰ ਰਾਸ਼ਟਰੀ ਕਾਰਪੋਰੇਸ਼ਨਾਂ ਨੂੰ ਸਮੁੱਚੇ ਸੰਸਾਰ ਦੇ ਪਾਣੀਆਂ ਨੂੰ ਖਰੀਦਣ ਵੇਚਣ ਦੇ ਅਧਿਕਾਰ ਕਿਸ ਨੇ ਦਿੱਤੇ ? ਜੇ ਇਹ ਅਧਿਕਾਰ ਪ੍ਰਾਈਵੇਟ ਕੰਪਨੀਆਂ ਨੂੰ ਦਿੱਤੇ ਗਏ ਤਾਂ ਕੁਦਰਤੀ ਸਰੋਤਾਂ ਦੀ ਰੱਖਿਆ ਕੌਣ ਕਰੇਗਾ ? ਪਾਣੀ ਪੱਖੋਂ ਅਮੀਰ ਦੇਸ਼ ਇਸ ਪੱਖੋਂ ਗਰੀਬ ਦੇਸ਼ਾਂ ਨਾਲ ਇਸ ਨੂੰ ਕਿਵੇਂ ਵੰਡਣਗੇ ? ਕੁਦਰਤੀ ਜਿੰਦਗੀ ਅਤੇ ਜੀਵਨ ਭਿੰਨਤਾ ਦਾ ਬਾਲੀਵਾਰਸ ਕੌਣ ਹੋਵੇਗੀ ਇਹ ਪ੍ਰਸ਼ਨ ਇੱਕ ਖਾਸ ਚਰਚਾ ਦੀ ਮੰਗ ਕਰਦੇ ਹਨ। ਪਰ ਸੰਸਾਰ ਪੱਧਰ ਤੇ ਤਾਂ ਇਹ ਪ੍ਰਚਾਰਿਆ ਜਾ ਰਿਹਾ ਕਿ ਲੰਬੀ ਬਹਿਸ ਤੋਂ ਬਾਅਦ ਹੀ ਉਕਤ ਸਿੱਟੇ ਕੱਢਦਿਆਂ ਪਾਣੀ ਇੱਕ ਜਿਨਸ ਮੰਨੀ ਗਈ ਹੈ। ਇਸ ਬਹਿਸ ਵਿੱਚ ਕਿੰਨਾਂ ਨੇ ਅਤੇ ਕਿਸ ਅਧਿਕਾਰ ਨਾਲ ਹਿੱਸਾ ਲਿਆ; ਇਹ ਲੁਕੋ ਕੇ ਰੱਖਿਆ ਜਾ ਰਿਹਾ ਹੈ।

ਸੰਯੁਕਤ ਰਾਸ਼ਟਰ ਦੇ ਉਸ ਵਕਤ ਦੇ ਸਕੱਤਰ, ਕੌਫੀ ਅਨਾਨ ਨੇ ਪਾਣੀ ਨੂੰ ਤੀਜੀ ਸੰਸਾਰ ਜੰਗ ਦਾ ਕਾਰਨ ਮੰਨਦੇ ਹੋਏ ਇੱਕ ਗਰੁੱਪ ਸਥਾਪਿਤ ਕੀਤਾ ਜਿਸ ਵਿੱਚ ਸੰਸਾਰ ਬੈਂਕ, ਆਈ. ਐੱਮ. ਐੱਫ. ਅਤੇ ਹੋਰ ਸਰਮਾਏਦਾਰ ਸੰਸਥਾਵਾਂ ਦੇ ਦੈਂਤਾਂ ਨੂੰ ਨਾਮਜਦ ਕਰਕੇ ਸੰਸਾਰ ਪਾਣੀਆਂ ਬਾਰੇ ਨੀਤੀ ਘੜਨ ਲਈ ਕਿਹਾ ਤਾਂ ਪਬਲਿਕ **ਸਰਵਿਸ ਇੰਟਰਨੈਸ਼ਨਲ** ਜੋ (ਗਲੋਬਲ ਟਰੇਡ ਯੂਨੀਅਨ ਕੰਨਫੈਡਰੇਸ਼ਨ) ਵਜੋਂ ਜਾਣੀ ਜਾਂਦੀ ਹੈ ਅਤੇ ਇੰਟਰਨੈਸ਼ਨਲ **ਕੰਨਫੈਡਰੇਸ਼ਤਨ ਆਫ਼ ਫਰੀ ਟਰੇਡ ਯੂਨੀਅਨ** ਨੇ ਇਸ ਦਾ ਤਿੱਖਾ ਵਿਰੋਧ ਕਰਦਿਆਂ ਮੰਗ ਕੀਤੀ ਕਿ ਇਸ ਗਰੁੱਪ ਵਿੱਚ ਗੈਰ-ਸਰਕਾਰੀ ਸੰਸਥਾਵਾਂ, ਮਜ਼ਦੂਰਾਂ, ਔਰਤਾਂ, ਝੁੱਗੀਆਂ ਝੋਪੜੀਆਂ ਦੇ ਨੁੰਮਾਇਦਿਆ ਅਤੇ ਪਬਲਿਕ ਸੈਕਟਰ ਦੇ ਕਾਰਕੁੰਨਾਂ ਨੂੰ ਸ਼ਾਮਲ ਕੀਤਾ ਜਾਵੇ ਜਿਨਾਂ ਨੂੰ ਸਾਫ਼ ਪੀਣ ਯੋਗ ਪਾਣੀ ਦੀ ਤੁੰਰਤ ਲੋੜ ਹੈ ਕਿਉਂਕਿ ਸੰਸਾਰ ਦੀ ਵਸੋਂ ਦਾ ਵੱਡਾ ਹਿੱਸਾ ਸਾਫ ਪਾਣੀ ਤੋਂ ਵਾਂਝਾ ਹੈ। ਇਸ ਵਿਦਰੋਹ ਦਾ ਸਿੱਟਾ ਇਹ ਨਿਕਲਿਆ ਕਿ ਇਹਨਾਂ ਸੰਸਥਾਵਾਂ ਨੂੰ ਉਕਤ ਗਰੁੱਪ ਵਿੱਚ ਨਾਮਜ਼ਦ ਕਰਨਾ ਪਿਆ।

ਇਹਨਾ ਸੰਸਥਾਵਾਂ ਨੇ ਸੰਯੁਕਤ ਰਾਸ਼ਟਰ ਦੇ ਗਰੁੱਪ ਨੂੰ ਦਲੀਲ ਦਿੱਤੀ ਕਿ ਪਾਣੀ ਧਰਤੀ ਦੀ ਇੱਕ ਦਾਤ ਹੈ ਜੋ ਸਮੁੱਚੀ ਕਾਇਨਾਤ ਲਈ ਹੈ ਅਤੇ ਇਹ ਨਿੱਜੀ ਮੁਨਾਫੇ ਲਈ ਵੇਚੀ ਨਹੀਂ ਜਾ ਸਕਦੀ। ਇਹ ਇੱਕ ਸੰਸਾਰ ਪੱਧਰੀ ਵਿਰਾਸਤ ਹੈ ਜੋ ਲੋਕਲ ਲੋਕਾਂ ਦੁਆਰਾ ਖਾਸ ਕਾਨੂੰਨ ਤਹਿਤ ਸੰਭਾਲੀ ਜਾਣੀ ਚਾਹੀਦੀ ਹੈ। ਇੱਕ ਜਿਨਸ ਵਜੋਂ ਪਾਣੀ ਨੂੰ ਨਕਾਰ ਕੇ ਸਮੁੱਚੀ ਲੋਕਾਈ ਅਤੇ ਭਵਿੱਖ ਦੀਆਂ ਪੀੜ੍ਹੀਆਂ ਲਈ ਇਸ ਦੀ ਸੰਭਾਲ ਨੈਤਿਕ ਅਤੇ ਨਿੱਜੀ ਜਿੰਮੇਵਾਰੀ ਹੈ। ਇਹ ਸਭ ਤੋਂ ਉਚੀ ਬੋਲੀ ਦੇਣ ਵਾਲੇ ਦੀ ਜਾਇਦਾਦ ਨਹੀਂ ਬਣਨੀ ਚਾਹੀਦੀ ਕਿਉ ਕਿ ਇਹ ਪਾਣੀ ਹਰੇਕ ਜੀਵ ਦਾ ਇੱਕ ਬੁਨਿਆਦੀ ਅਧਿਕਾਰ ਹੈ। ਬਲਕਿ ਮੌਜੂਦਾ ਪੀੜ੍ਹੀ ਨੂੰ ਇਸ ਦੀ ਗੁਣਵੱਤਾ ਨਾਲ ਵੀ ਛੇੜ-ਛਾੜ ਨਹੀਂ ਕਰਨੀ ਚਾਹੀਦੀ। ਇਸ ਦਿਸ਼ਾ ਵੱਲ ਹੋਰ ਉਪਰਾਲੇ ਕਰਨੇ ਚਾਹੀਦੇ ਹਨ ਕਿ ਸਮੁੱਚਾ ਜਲ-ਪਰਿਆਵਰਨਕ ਪ੍ਰਬੰਧ ਅਤੇ ਜਿੰਦਗੀ ਬਚਾਈ ਜਾ ਸਕੇ। ਇਸ ਅਹਿਮ ਕਾਰਜ ਲਈ ਲੋਕਲ ਲੋਕ, ਕਬੀਲੇ, ਪਿੰਡ ਦੇ ਵਾਸੀ ਇੱਕ ਰਖਵਾਲੇ ਵਜੋਂ ਕੰਮ ਕਰਨ । ਇਸ ਨੂੰ ਬਚਾ ਕੇ ਰੱਖਣ ਲਈ ਸਾਨੂੰ ਆਪਣੀ ਜੀਵਨ ਸ਼ੈਲੀ ਵਿੱਚ ਵੱਡੀ ਤਬਦੀਲੀ ਲਿਆ ਕੇ ਕੁਦਰਤ ਨਾਲ ਇੱਕਸੁਰ ਹੋ ਕੇ ਰਹਿਣਾ ਪਵੇਗਾ।

ਬਾਕੀ ਸਫ਼ਾ 34 'ਤੇ

# ਮੇਰੀ ਕੈਨੇਡਾ ਫੇਰੀ



ਰਾਜਿੰਦਰ ਭਦੌੜ

ਨਾਰਥ ਅਮੈਰੀਕਨ ਤਰਕਸ਼ੀਲ ਸੁਸਾਇਟੀ ਆਫ਼ ਓਨਟਾਰੀਓ (ਟਰਾਂਟੋ) ਤੇ ਤਰਕਸ਼ੀਲ ਕਲਚਰਲ ਸੁਸਾਇਟੀ ਆਫ਼ ਵੈਨਕੂਵਰ ਕੈਨੇਡਾ ਵੱਲੋਂ ਕਰਵਾਏ ਜਾਂਦੇ ਸਲਾਨਾ ਸਮਾਗਮ ਲਈ ਨਾਟਕ ਵਾਸਤੇ ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਦੇ ਡਾਇਰੈਕਟਰ ਹਰਕੇਸ਼ ਚੌਧਰੀ ਤੇ ਸੁਰਿੰਦਰ ਸ਼ਰਮਾ ਨੂੰ ਤੇ ਬੁਲਾਰੇ ਦੇ ਤੌਰ ਤੇ ਮੈਨੂੰ ਬੁਲਾਇਆ ਗਿਆ। 17 ਜੂਨ 2009 ਦੀ ਸਵੇਰੇ 6:30 ਵਜੇ ਰਾਜਾਸਾਂਸੀ (ਅੰਮ੍ਰਿਤਸਰ) ਹਵਾਈ ਅੱਡੇ ਤੋਂ ਰਵਾਨਾ ਹੋਏ ਤੇ ਧਰਤੀ ਦੀ ਗਤੀ ਦੇ ਪਰਸਪਰ ਸਬੰਧਾਂ ਕਾਰਣ ਉਸੇ ਦਿਨ ਸ਼ਾਮ 5:30 ਵਜੇ (ਟਰਾਂਟੋ ਦੇ ਸਮੇਂ ਅਨੁਸਾਰ) ਪਹੁੰਚ ਗਏ। ਟਰਾਂਟੋ ਦੀ ਸੁਸਾਇਟੀ ਦੇ ਲਗਭਗ ਸਾਰੇ ਅਗਜ਼ੈਕਟਿਵ ਕਮੇਟੀ ਮੈਂਬਰ ਏਅਰਪੋਰਟ ਤੇ ਸਾਨੂੰ ਜੀ ਆਇਆਂ ਕਹਿਣ ਲਈ ਮੌਜੂਦ ਸਨ। ਏਅਰਪੋਰਟ ਤੋਂ ਸਿੱਧੇ ਬਲਦੇਵ ਰਹਿਪਾ ਪ੍ਰਧਾਨ ਟਰਾਂਟੋ ਇਕਾਈ ਦੇ ਘਰ ਪਹੁੰਚੇ। 12 ਜੁਲਾਈ ਦੇ ਸਮਾਗਮ ਤੱਕ ਸਾਡੀ ਮੁੱਖ ਠਹਿਰ ਇਹੋ ਰਹੀ। ਹਰਕੇਸ਼ ਚੌਧਰੀ ਦੀ ਡਿਊਟੀ ਤਰਕਸ਼ੀਲ ਨਾਟਕ ਤਿਆਰ ਕਰਵਾਉਣ ਦੀ ਸੀ ਤੇ ਮੇਰੀ 12 ਜੁਲਾਈ ਤੱਕ ਰੇਡੀਓ/ਟੈਲੀਵੀਜ਼ਨ ਤੇ ਸੁਸਾਇਟੀ ਨਾਲ ਜੁੜੇ ਵਿਸ਼ਿਆਂ ਤੇ ਗੱਲਬਾਤ ਕਰਕੇ ਪ੍ਰੋਗਰਾਮ 'ਚ ਸ਼ਮੂਲੀਅਤ ਲਈ ਪ੍ਰਚਾਰ ਪ੍ਰਸਾਰ ਦੀ ਸੀ। 18 ਜੂਨ ਦੀ ਸਵੇਰ ਤੋਂ ਹੀ ਰੇਡੀਓ ਤੇ ਗੱਲਬਾਤ ਸ਼ੁਰੂ ਹੋ ਗਈ। ਜੱਸੀ ਢਾਂਡੀਆਂ ਦੇ ਰੇਡੀਓ ਪ੍ਰੋਗਰਾਮ 'ਮਸਤੀ-ਮਸਤੀ' ਤੇ ਪੂਰਾ 1 ਘੰਟਾ ਗੱਲਬਾਤ ਕੀਤੀ। ਉਸ ਦਿਨ ਉਨ੍ਹਾਂ ਉਸ ਦਿਨ ਰੇਡੀਓ ਤੇ ਦਿੱਤੀਆਂ ਜਾਣ ਵਾਲੀਆਂ ਕਮਰਸ਼ੀਅਲ ਮਸ਼ਹੂਰੀਆਂ ਵੀ ਬੰਦ ਰੱਖੀਆਂ। ਰੇਡੀਓ ਤੇ ਟੀ.ਵੀ. ਪ੍ਰੋਗਰਾਮਾਂ ਨਾਲ ਸਮਾਂ ਨਿਸਚਿਤ ਕਰਨ ਦੀ ਡਿਊਟੀ ਮੁੱਖ਼ ਤੌਰ ਤੇ ਬਲਦੇਵ ਰਹਿਪਾ ਜੀ ਦੀ ਸੀ। ਜਿਸ ਨੂੰ ਉਨ੍ਹਾਂ ਬਾਖੂਬੀ ਨਿਭਾਇਆ। ਇਸ ਸਰਗਰਮੀ ਦੌਰਾਨ ਮੇਰੇ ਨਾਲ ਡਾ. ਬਲਜਿੰਦਰ ਸੇਖੋਂ ਹੁੰਦੇ ਸਨ ਜਿਨ੍ਹਾਂ ਦੀ ਮੀਡੀਆ 'ਚ ਚੰਗੀ ਜਾਣ-ਪਹਿਚਾਣ ਸੀ। ਕਈ ਦਿਨ ਤਾਂ ਅਸੀਂ ਇੱਕ ਦਿਨ ਵਿੱਚ ਦੋ ਜਾਂ ਤਿੰਨ ਰੇਡੀਓ ਟੀ.ਵੀ. ਟਾਕ ਸ਼ੋਅ ਵੀ ਕੀਤੇ। ਵਿਸ਼ੇਸ਼ ਤੌਰ ਤੇ ਰੇਡੀਓ ਪ੍ਰੋਗਰਾਮ 'ਪ੍ਰਦੇਸੀ' ਜਿਸ ਨੂੰ ਅੱਜ-ਕੱਲ੍ਹ ਨਰਿੰਦਰ ਔਜਲਾ ਜੀ ਚਲਾਉਂਦੇ ਹਨ ਤੇ ਦੋ ਵਾਰ ਦੋ-ਦੋ ਘੰਟੇ ਬਿਨਾਂ ਕਿਸੇ ਪ੍ਰਚੱਲਿਤ ਮਸ਼ਹੂਰੀਆਂ ਦੇ ਸਮਾਂ ਦਿੱਤਾ ਗਿਆ। ਇਹ ਉਹੀ ਰੇਡੀਓ ਪ੍ਰੋਗਰਾਮ ਹੈ ਜਿਸ ਤੇ ਸਰੋਤੇ ਸੁਸਾਇਟੀ ਦੀ ਸਮਝ ਮੇਰੀ ਆਵਾਜ਼ 'ਚ ਪਿਛਲੇ 9 ਸਾਲ ਤੋਂ ਸੁਣ ਰਹੇ ਹਨ। ਭਾਵੇਂ ਤਰਕਸ਼ੀਲ ਵਿਚਾਰਾਂ ਨੂੰ ਰੇਡੀਓ ਤੇ ਪ੍ਰਦੇਸੀ ਪ੍ਰੋਗਰਾਮ 'ਚ ਸ਼ੁਰੂ ਕਰਨ ਵਾਲੇ ਮਿੱਤਰ ਪ੍ਰਭਜੋਤ ਧਾਲੀਵਾਲ ਬ੍ਰੇਨ ਟਿਊਮਰ ਕਾਰਣ ਨਹੀਂ ਰਹੇ ਪਰ ਰੇਡੀਓ ਪ੍ਰਦੇਸੀ ਅੱਜ ਵੀ ਉਸੇ ਤਰ੍ਹਾਂ ਤਰਕਸ਼ੀਲ ਵਿਚਾਰਾਂ ਲਈ ਸਮਾਂ ਦਿੰਦਾ ਆ ਰਿਹਾ ਹੈ। ਮੁੱਖ਼ ਤੌਰ ਤੇ ਟਰਾਂਟੋ 'ਚ ਨਿਮਨ ਲਿਖਤ ਰੇਡੀਓ ਪ੍ਰੋਗਰਾਮਾਂ 'ਚ ਤਰਕਸ਼ੀਲਤਾ ਨਾਲ ਜੁੜੇ ਵਿਸ਼ਿਆਂ ਤੇ ਲੋਕਾਂ ਨਾਲ ਸਿੱਧੀ ਗੱਲਬਾਤ ਕੀਤੀ ਗਈ।

| ਰੇਡੀਓ ਪ੍ਰੋਗਰਾਮ | ਸੰਚਾਲਕ |
|---|---|
| 1. ਮਸਤੀ-ਮਸਤੀ | ਜੱਸੀ ਢਾਂਡੀਆਂ |
| 2. ਪ੍ਰਦੇਸੀ | ਨਰਿੰਦਰ ਔਜਲਾ |
| 3. ਗੀਤਾਂ ਨਾਲ ਪ੍ਰੀਤਾਂ | ਟੋਨੀ ਮਰਵਾਹਾ |
| 4. ਖਬਰਸਾਰ | ਜਗਦੀਸ਼ (ਦੀਸ਼ਾ) ਗਰੇਵਾਲ |
| 5. ਸਰਗਮ | ਡਾ. ਬਲਵਿੰਦਰ, ਰਾਜ ਘੁੰਮਣ |
| 6. ਪੰਜਾਬ ਦੀ ਗੂੰਜ | ਕੁਲਦੀਪ ਦੀਪਕ |
| 7. ਅਣਖ਼ੀਲਾ ਪੰਜਾਬ | ਸੁਖਵਿੰਦਰ ਹੰਸਰਾ |
| 8. ਏਕਮ | ਅਮਰਜੀਤ ਰਾਏ |
| ਟੀ.ਵੀ. ਪ੍ਰੋਗਰਾਮ | |
| 1. ਸੁਰ ਸਾਗਰ | ਨਾਹਰ ਔਜਲਾ |
| 2. ਸੁਰ-ਸਾਗਰ | ਰਵਿੰਦਰ ਪੰਨੂ-ਸੱਤਪਾਲ ਜੌਹਰ |
| 3. ਮਸਤੀ | ਜੱਸੀ ਢਾਂਡੀਆਂ |

ਰੇਡੀਓ ਤੇ ਟੀ.ਵੀ. ਤੇ ਇਹ ਸਰਗਰਮੀ 18 ਜੂਨ ਤੋਂ 11 ਜੁਲਾਈ ਤੱਕ ਚਲਦੀ ਰਹੀ ਜਿਸ ਨੂੰ ਸਰੋਤਿਆਂ ਦਾ ਭਰਪੂਰ ਹੁੰਗਾਰਾ ਮਿਲਿਆ। ਸਰੋਤਿਆਂ ਵੱਲੋਂ ਉਠਾਏ ਹਰ ਤਰ੍ਹਾਂ ਦੇ ਸੁਆਲਾਂ ਦੇ ਜਵਾਬ ਦਿੱਤੇ ਗਏ।

**ਪ੍ਰੈੱਸ ਕਾਨਫਰੰਸ:** 12 ਜੁਲਾਈ ਦੇ ਪ੍ਰੋਗਰਾਮ ਤੋਂ ਪਹਿਲਾਂ ਸੁਸਾਇਟੀ ਦੀ ਸਮਝ ਨੂੰ ਟਰਾਂਟੋ ਵਾਸੀਆਂ ਤੱਕ ਪਹੁੰਚਾਉਣ ਤੇ ਪ੍ਰੋਗਰਾਮ ਲਈ ਮੀਡੀਏ ਨੂੰ ਸੱਦਾ ਦੇਣ ਵਾਸਤੇ ਕੀਤੀ ਗਈ ਪ੍ਰੈੱਸ ਕਾਨਫਰੰਸ 'ਚ ਹਾਜ਼ਰ ਪੱਤਰਕਾਤਾਂ ਵੱਲੋਂ ਪੁੱਛੇ ਸੁਆਲਾਂ ਦੇ ਤਸੱਲੀ ਬਖਸ਼ ਜਵਾਬ ਦਿੱਤੇ ਗਏ। ਇਸ ਕਾਨਫਰੰਸ 'ਚ ਉਹ ਪੰਜਾਬੀ ਪ੍ਰੈੱਸ ਵੀ ਸ਼ਾਮਲ ਸੀ ਜਿਹੜੀ ਤਾਂਤਰਿਕਾਂ ਦੀਆਂ ਮਸ਼ਹੂਰੀਆਂ ਆਪਣੇ ਅਖ਼ਬਾਰਾਂ ਵਿੱਚ ਲਗਾਉਂਦੀ ਸੀ। ਉਨ੍ਹਾਂ ਵੀ ਇਹ ਵਿਸ਼ਵਾਸ ਦਿਵਾਇਆ ਕਿ ਉਹ ਅੱਗੇ ਤੋਂ ਤਰਕਸ਼ੀਲ ਸੁਸਾਇਟੀ ਦੀ ਹਰ ਲਿਖ਼ਤ ਨੂੰ ਆਪਣੀ ਅਖ਼ਬਾਰ 'ਚ ਥਾਂ ਦੇਣਗੇ।

12 ਜੁਲਾਈ 09 ਨੂੰ ਬਰੰਪਟਨ ਦੇ ਰੋਜ਼ ਥੀਏਟਰ ਵਿੱਚ ਹੋਣ ਵਾਲੇ ਪ੍ਰੋਗਰਾਮ ਦੀਆਂ ਟਿਕਟਾਂ ਇੱਕ ਦਿਨ ਪਹਿਲਾਂ ਹੀ ਵਿਕ ਚੁੱਕੀਆਂ ਸਨ। ਦੂਰ ਦੁਰਾਡੇ ਤੋਂ ਤਰਕਸ਼ੀਲ ਨਾਟਕ ਮੇਲਾ ਵੇਖਣ ਪਹੁੰਚੇ ਦਰਸ਼ਕਾਂ ਵਿੱਚੋਂ ਭਾਵੇਂ ਕੁਝ ਇੱਕ ਨੂੰ ਸਪਾਂਸਰਾਂ ਵਾਲੀਆਂ ਟਿਕਟਾਂ ਤੇ ਐਡਜਸਟ ਕਰ ਲਿਆ ਗਿਆ ਸੀ ਪਰ ਫਿਰ ਵੀ ਥੀਏਟਰ ਦਾ 850 ਸੀਟਾਂ ਵਾਲਾ ਹਾਲ ਭਰ ਕੇ ਲਗਭਗ 250 ਦਰਸ਼ਕਾਂ ਨੂੰ ਸੀਟਾਂ ਨਾ ਹੋਣ ਦੀ ਸੂਰਤ ਵਿੱਚ ਨਿਰਾਸ਼ ਵਾਪਸ ਪਰਤਣਾ ਪਿਆ। ਪ੍ਰੋਗਰਾਮ 'ਚ ਹਰਕੇਸ਼ ਚੌਧਰੀ ਦੀ ਨਿਰਦੇਸ਼ਨਾ ਹੇਠ 'ਪ੍ਰੇਤ ਕੈਨੇਡਾ ਆਏ' ਖੇਡਿਆ ਗਿਆ। ਜਿਸ ਵਿੱਚ ਸੁਰਿੰਦਰ ਸ਼ਰਮਾ ਤੋਂ ਇਲਾਵਾ ਬਾਕੀ ਕਲਾਕਾਰ ਉੱਥੋਂ ਦੇ ਹੀ ਸਨ। ਨਾਟਕ ਲਈ ਸੰਗੀਤ ਸੁਖਵਿੰਦਰ ਸੰਧੂ ਨੇ ਤਿਆਰ ਕੀਤਾ ਤੇ ਆਵਾਜ਼ ਜਸਵੀਰ ਜੱਸੀ ਨੇ ਦਿੱਤੀ। ਲਾਈਟਾਂ ਤੇ ਜਗਵਿੰਦਰ ਜੱਜ ਤੇ ਬੇਟੀ ਮਿਹਰ ਨੇ ਆਪਣੀ ਡਿਊਟੀ ਬਾਖੂਬੀ ਨਿਭਾਈ। ਨਾਟਕ ਦੀ ਤਿਆਰੀ ਲਈ ਲਗਭਗ 20 ਦਿਨ ਰਿਹਰਸਲ ਵਿਰਾਸਤ ਕਲਾ ਭਵਨ 'ਚ ਚੱਲੀ। ਨਾਟਕ ਦੇ ਹਰ ਕਲਾਕਾਰ ਨੇ ਆਪਣੇ ਰੋਲ ਨੂੰ ਬਾਖੂਬੀ ਨਿਭਾਇਆ। ਸ਼ੁਰੂਆਤ ਬਹੁਤ ਹੀ ਸੁਰੀਲੀ ਆਵਾਜ਼ ਦੇ ਗੀਤ 'ਕੀਹਦੇ-ਕੀਹਦੇ ਪੈਰੀ ਹੱਥ ਲਾਵਾਂ, ਬਾਬਿਆਂ ਦੇ ਵੱਗ ਫਿਰਦੇ' ਨਾਲ ਹੋਈ। ਨਾਲ ਹੀ ਹਰਬੰਸ ਮੱਲ੍ਹੀ ਦੀ ਕਵਿਤਾ ਤੇ ਫਿਰ ਸਕਿੱਟ 'ਕੋਹਲੂ ਦੇ ਬੈਲ' ਦੀ ਪੇਸ਼ਕਾਰੀ ਹੋਈ। ਸੰਨ੍ਹੀ ਤੇ ਕੁਲਦੀਪ ਢਿੱਲੋਂ ਵੱਲੋਂ ਹਰਕੇਸ਼ ਚੌਧਰੀ ਦੀ ਨਿਰਦੇਸ਼ਨਾ ਹੇਠ ਕੋਰੀਓਗ੍ਰਾਫੀ 'ਕਾਹਤੋਂ ਬੂਟ ਪਾਲਸ਼ਾਂ ਕਰੀਏ' ਪ੍ਰਭਾਵਸ਼ਾਲੀ ਢੰਗ ਨਾਲ ਪੇਸ਼ ਕੀਤੀ ਗਈ। ਚਰਨਜੀਤ ਬਰਾੜ ਵੱਲੋਂ ਜਾਦੂ ਦੇ ਟ੍ਰਿਕ ਵਿਖਾਏ ਗਏ। ਅੰਮ੍ਰਿਤ ਢਿੱਲੋਂ ਨੇ ਮੰਚ ਤੋਂ ਦਰਸ਼ਕਾਂ ਨਾਲ ਮੇਰੀ ਜਾਣ-ਪਹਿਚਾਣ ਕਰਵਾਈ ਤੇ ਮੈਂ ਮਿੱਥੇ ਸਮੇਂ ਅਨੁਸਾਰ 35 ਮਿੰਟ ਦਰਸ਼ਕਾਂ ਨਾਲ ਆਪਣੇ ਵਿਚਾਰ ਸਾਂਝੇ ਕੀਤੇ। ਦਰਸ਼ਕ ਹਰ ਗੱਲ ਨਾਲ ਇੱਥੋਂ ਤੱਕ ਜੁੜੇ ਹੋਏ ਸਨ ਕਿ ਥੀਏਟਰ 'ਚੋਂ ਹਾਸਾ, ਤਾੜੀਆਂ ਤੇ ਗੰਭੀਰਤਾ ਹਰ ਪਲ ਮਹਿਸੂਸ ਹੋ ਰਹੀ ਸੀ। ਟਰਾਂਟੋ ਦੀ ਸੁਸਾਇਟੀ ਵੱਲੋਂ ਮੇਰੇ ਸਮੇਤ ਹਰਕੇਸ਼ ਚੌਧਰੀ ਤੇ ਸੁਰਿੰਦਰ ਸ਼ਰਮਾ ਨੂੰ ਯਾਦਗਾਰੀ ਚਿੰਨ੍ਹ ਦੇ ਕੇ ਸਨਮਾਨਿਤ ਕੀਤਾ ਗਿਆ। ਪ੍ਰਧਾਨ ਬਲਦੇਵ ਰਹਿਪਾ ਨੇ ਸਮਾਗਮ ਦੀ ਸਫ਼ਲਤਾ ਲਈ ਸਾਰਿਆਂ ਦਾ ਧੰਨਵਾਦ ਕੀਤਾ ਤੇ ਸਹਿਯੋਗ ਲਈ ਮੀਡੀਆ ਦਾ ਵੀ ਧੰਨਵਾਦ ਕੀਤਾ। ਉਨ੍ਹਾਂ ਬਾਬਿਆਂ ਦੀ ਇਸ਼ਤਿਹਾਰਬਾਜ਼ੀ ਕਰਨ ਵਾਲਿਆਂ ਨੂੰ ਅਜਿਹਾ ਨਾ ਕਰਨ ਦੀ ਅਪੀਲ ਕੀਤੀ ਤੇ ਨਾਲ ਹੀ ਕਾਨੂੰਨੀ ਲੜਾਈ ਲੜਨ ਦੀ ਚਿਤਾਵਨੀ ਦਿੱਤੀ। 12 ਜੁਲਾਈ ਦੀ ਸ਼ਾਮ ਨੂੰ ਕੁਲਦੀਪ ਚਾਹਲ ਦੇ ਘਰ ਪ੍ਰਬੰਧਕ ਕਮੇਟੀ ਮੈਂਬਰ ਪਰਿਵਾਰਾਂ ਸਮੇਤ ਰਾਤ ਦੇ ਖ਼ਾਣੇ ਤੇ ਇਕੱਤਰ ਹੋਏ ਤੇ ਟਰਾਂਟੋ 'ਚ ਚੱਲੀ 25 ਦਿਨਾਂ ਦੀ ਸਰਗਰਮੀ 'ਚ ਹੋਏ ਅਨੁਭਵ ਤੇ ਪ੍ਰੋਗਰਾਮ ਦੀ ਸਫ਼ਲਤਾ ਦੀ ਚਰਚਾ ਚੱਲੀ। ਨਾਲ ਹੀ ਸੁਖਦੇਵ ਤਲਵੰਡੀ ਤੇ ਸ਼ਿਵਰਾਜ ਸੰਨੀ ਤੇ ਸੁਖਵਿੰਦਰ ਸੰਧੂ ਦੇ ਉਸਾਰੂ ਗੀਤਾਂ ਤੇ ਗਜ਼ਲਾਂ ਦਾ ਆਨੰਦ ਵੀ ਮਾਣਿਆ।

**ਸਰ੍ਹੀ ਪ੍ਰੋਗਰਾਮ:** ਇਹ ਪ੍ਰੋਗਰਾਮ ਬਿਨਾਂ ਟਿਕਟ ਤੋਂ ਸੀ। 1200 ਸੀਟਾਂ ਵਾਲੇ ਹਾਲ ਵਿੱਚ ਦਰਸ਼ਕ 4 ਵਜੇ ਸ਼ੁਰੂ ਹੋਣ ਵਾਲੇ ਪ੍ਰੋਗਰਾਮ 'ਚ ਸ਼ਾਮਲ ਹੋਣ ਲਈ ਢਾਈ ਵਜੇ ਹੀ ਕਤਾਰਾਂ 'ਚ ਲੱਗ ਚੁੱਕੇ ਸਨ। ਲਗਭਗ 300 ਦਰਸ਼ਕਾਂ ਨੂੰ ਜਾਂ ਤਾਂ ਵਾਪਸ ਪਰਤਣਾ ਪਿਆ ਤੇ ਜਾਂ ਫਿਰ ਬਾਹਰ ਲੱਗੀ ਸਕਰੀਨ ਤੇ ਹੀ ਪ੍ਰੋਗਰਾਮ ਦੇਖ਼ ਕੇ ਸਬਰ ਕਰਨਾ ਪਿਆ। ਸਰ੍ਹੀ ਦੀ ਰੇਡੀਓ ਟੀ.ਵੀ. ਦੀ ਜਾਣੀ ਪਹਿਚਾਣੀ ਸਖਸ਼ੀਅਤ ਹਰਜਿੰਦਰ ਥਿੰਦ ਨੂੰ ਵੀ ਪ੍ਰੋਗਰਾਮ ਸਕਰੀਨ ਤੇ ਹੀ ਵੇਖਣਾ ਪਿਆ। ਤਰਕਸ਼ੀਲ ਨਾਟਕ ਮੇਲੇ ਦਾ ਮੰਚ ਸੰਚਾਲਨ ਜਗਰੂਪ ਧਾਲੀਵਾਲ ਨੇ ਕੀਤਾ। ਪ੍ਰੋਗਰਾਮ ਦੌਰਾਨ ਪੇਸ਼ ਕੀਤੇ ਨਾਟਕ ਤੇ ਹੋਰ ਪੇਸ਼ਕਾਰੀਆਂ ਨੇ ਦਰਸ਼ਕਾਂ ਦੇ ਮਨ ਜਿੱਤ ਲਏ। ਪ੍ਰੋਗਰਾਮ ਦੀ ਸਫ਼ਲਤਾ ਲਈ ਵੈਨਕੂਵਰ ਸੁਸਾਇਟੀ ਦੇ ਪ੍ਰਧਾਨ ਅਵਤਾਰ ਗਿੱਲ ਨੇ ਸਾਰਿਆਂ ਦਾ ਧੰਨਵਾਦ ਕੀਤਾ। ਅਗਲੇ ਦਿਨ ਉਨ੍ਹਾਂ ਪ੍ਰੋਗਰਾਮ ਦੀ ਸਫ਼ਲਤਾ ਲਈ ਵਿਸ਼ੇਸ਼ ਰੂਪ 'ਚ ਰੇਡੀਓ ਤੋਂ ਜਾਣਕਾਰੀ ਪ੍ਰਸਾਰਿਤ ਕੀਤੀ। ਅਗਲੇ ਦਿਨ ਸਾਰੇ ਪੰਜਾਬੀ ਅਖ਼ਬਾਰ ਤਰਕਸ਼ੀਲ ਮੇਲੇ ਦੀ ਸਫ਼ਲਤਾ ਦੀਆਂ ਖ਼ਬਰਾਂ ਨਾਲ ਭਰੇ ਹੋਏ ਸਨ।

13 ਜੁਲਾਈ ਤੋਂ 30 ਜੁਲਾਈ ਤੱਕ ਵੈਨਕੂਵਰ ਫੇਰੀ ਸਮੇਂ ਇਹ ਰੇਡੀਓ ਪ੍ਰੋਗਰਾਮਾਂ 'ਚ ਸ਼ਿਰਕਤ ਹੋਈ।

| | | |
|---|---|---|
| ਰੇਡੀਓ | 93.1 ਰੈੱਡ ਐੱਫ.ਐੱਮ. | ਹਰਜਿੰਦਰ ਥਿੰਦ |
| ਰੇਡੀਓ | ਇੰਡੀਆ | ਗੁਰਪ੍ਰੀਤ ਸਹੋਤਾ |
| ਰੇਡੀਓ | ਸ਼ੇਰੇ ਪੰਜਾਬ | ਸੁਖਵਿੰਦਰ ਚੀਮਾ |
| ਰੇਡੀਓ | ਸ਼ੇਰੇ ਪੰਜਾਬ | ਸੁਖਸ਼ਿੰਦਰ ਧਾਲੀਵਾਲ |
| ਟੀ.ਵੀ. | ਦੇਸ਼ ਪੰਜਾਬ | ਹਰਜਿੰਦਰ ਥਿੰਦ |
| ਟੀ.ਵੀ. | ਚੈਨਲ ਐੱਮ. | ਦਿਲਬਰ ਕੰਗ |

**ਕੁਝ ਅਨੁਭਵ:** ਜਦ ਪੰਜਾਬੀਆਂ ਵੱਲੋਂ ਕੀਤੀ ਜਾਂਦੀ 12-12, 14-14 ਘੰਟੇ ਦੀ ਡਿਊਟੀ ਨੂੰ ਦੇਖਿਆ ਤਾਂ ਇੱਕ ਗੱਲ ਸਾਫ਼ ਹੋਈ ਕਿ ਕੈਨੇਡਾ ਨੇ ਪੰਜਾਬੀਆਂ ਦੀ ਜ਼ਿੰਦਗੀ ਨਹੀਂ ਬਦਲੀ ਸਗੋਂ ਪੰਜਾਬੀਆਂ ਵੱਲੋਂ ਕੀਤੀ ਜਾਂਦੀ ਸਖ਼ਤ ਮੁਸ਼ੱਕਤ ਦੀ ਮਿਲਦੀ ਮਜ਼ਦੂਰੀ ਦਾ 25 ਤੋਂ 35 ਪ੍ਰਤੀਸ਼ਤ ਤੱਕ ਦਿੱਤੇ ਗਏ ਆਮਦਨ ਟੈਕਸ ਨੇ ਦੇਸ਼ ਦੀ ਆਰਥਿਕਤਾ ਨੂੰ ਏਨਾ ਖੁਸ਼ਹਾਲ ਬਣਾਇਆ ਜਿਸ ਦੀ ਵਰਤੋਂ ਨਾਲ ਕੈਨੇਡਾ ਆਪਣੇ ਵਾਸੀਆਂ ਨੂੰ ਸਹੂਲਤਾਂ ਦੇ ਰਿਹਾ ਹੈ। ਉਹ ਕੈਨੇਡਾ ਜੋ ਸਾਨੂੰ ਇੱਥੋਂ ਬੈਠਿਆਂ ਮਹਿਸੂਸ ਹੁੰਦਾ ਹੈ ਅਸਲ 'ਚ ਉੱਥੇ ਅਜਿਹਾ ਨਹੀਂ ਹੈ। ਸਾਡੇ ਲੋਕੀਂ ਬਹੁਤ ਸਖ਼ਤ ਮਿਹਨਤ ਕਰਕੇ ਆਪਣਾ ਜੀਵਨ ਨਿਰਬਾਹ ਕਰ ਰਹੇ ਹਨ। ਉੱਥੇ ਮਿਲਦੀਆਂ ਪ੍ਰਬੰਧਕੀ ਸਹੂਲਤਾਂ ਵਾਕਿਆ ਹੀ ਸਰਾਹੁਣਯੋਗ ਹਨ। ਉੱਥੇ ਵਸਦੇ ਪੰਜਾਬੀਆਂ ਨੇ ਉੱਥੋਂ ਦੀਆਂ ਕਦਰਾਂ ਕੀਮਤਾਂ ਨੂੰ ਤਾਂ ਅਪਣਾ ਲਿਆ ਪਰ ਨਾਲ ਗਏ ਅੰਧਵਿਸ਼ਵਾਸ ਤੇ ਵਹਿਮ ਭਰਮ ਜਿਉਂ ਦੇ ਤਿਉਂ ਕਾਇਮ ਹਨ। ਟੂਣਾ ਕਰਨਾ ਜਾਂ ਟੂਣਾ ਦੇਖ ਕੇ ਡਰੀ ਜਾਣਾ, ਘਰ 'ਚੋਂ ਬਾਰ-

ਬਾਰ ਪੈਸੇ ਗਾਇਬ ਹੋ ਜਾਣਾ ਤੇ ਤਾਂਤਰਿਕਾਂ ਨੂੰ ਬੁਲਾ ਕੇ ਉਪਾਅ ਕਰਵਾਉਣਾ ਮਨ ਦੀਆਂ ਇੱਛਾਵਾਂ ਦੀ ਪੂਰਤੀ ਲਈ ਚੁਰਾਹੇ ਵਿੱਚ ਨੰਗਿਆਂ ਹੋ ਕੇ ਨਹਾਉਣਾ, ਘਰਾਂ ਦੀਆਂ ਆਰਥਿਕ ਤੇ ਮਾਨਸਿਕ ਸਮੱਸਿਆਵਾਂ ਦੇ ਹੱਲ ਲਈ ਅਜਮੇਰੀ ਬਾਬੇ ਵਰਗੇ ਤਾਂਤਰਿਕਾਂ ਦੇ ਮਗਰ ਤੁਰੇ ਫਿਰਨਾ, ਕੈਨੇਡਾ ਵਸਦੇ ਸਾਡੇ ਪੰਜਾਬੀ ਸਮਾਜ ਦੀ ਜ਼ਿੰਦਗੀ ਦਾ ਇੱਕ ਅਨਿੱਖੜਵਾਂ ਅੰਗ ਹੈ। ਟਰਾਂਟੋ ਦੀ ਤਰਕਸ਼ੀਲ ਟੀਮ ਨਾਲ ਮਿਲ ਕੇ ਲਗਭਗ 10 ਕੇਸ ਹੱਲ ਕੀਤੇ। ਜਿਸ ਨਾਲ ਬਹੁਤ ਸਾਰੇ ਪਰਿਵਾਰਾਂ ਦੀ ਨਵੀਂ ਜ਼ਿੰਦਗੀ ਦੀ ਸ਼ੁਰੂਆਤ ਹੋਈ। ਉੱਥੋਂ ਦੇ ਜੰਮਪਲ ਬੱਚੇ ਕਾਫ਼ੀ ਠੀਕ ਸੋਚਦੇ ਹਨ। ਇੱਕ ਸੈਮੀਨਾਰ ਤੋਂ ਬਾਅਦ ਇੱਕ ਸੱਜਣ ਕਹਿ ਰਿਹਾ ਸੀ ਕਿ ਮੇਰਾ ਅੱਠਵੀਂ ਜਮਾਤ 'ਚ ਪੜ੍ਹਦਾ ਬੱਚਾ ਸਾਡੇ ਨਾਲ ਧਾਰਮਿਕ ਸਥਾਨ ਤੇ ਜਾਣੋਂ ਹਟ ਗਿਆ ਕਿਉਂਕਿ ਬੱਚੇ ਦਾ ਕਹਿਣਾ ਸੀ ਕਿ ਉੱਥੇ ਹਰ ਰੋਜ਼ ਉਹੋ ਗੱਲਾਂ ਵਾਰ-ਵਾਰ ਦੁਹਰਾਈਆਂ ਜਾਂਦੀਆਂ ਹਨ। ਨਵਾਂ ਤਾਂ ਕੁਝ ਦਸਦੇ ਨਹੀਂ ਪੁਰਾਣੀਆਂ ਮੇਰੇ ਸਾਰੀਆਂ ਯਾਦ ਹਨ। +2 ਦੀ ਮੈਡੀਕਲ ਕਲਾਸ 'ਚ ਪੜ੍ਹਦੀ ਪੰਜਾਬੀ ਮੂਲ ਦੀ ਇੱਕ ਲੜਕੀ ਨੂੰ ਜਦੋਂ ਮੈਂ 'ਰੱਬ' ਬਾਰੇ ਪੁੱਛਿਆ ਤਾਂ ਉਸ ਨੇ ਕਿਹਾ ਕਿ ਬਹੁਤ ਚੰਗਾ ਸੀ। ਮੈਂ ਪੁੱਛਿਆ ਕਿ ਚੰਗਾ ਸੀ ਤੋਂ ਕੀ ਭਾਵ? ਮਰ ਗਿਆ ਹੋਣੈਂ, ਉਸ ਨੇ ਕਿਹਾ। ਮਰ ਗਏ ਤੋਂ ਤੇਰਾ ਕੀ ਭਾਵ ਹੈ? ਤਾਂ ਉਸ ਦਾ ਉੱਤਰ ਸੀ ਕਿ ਚੰਗੇ ਬੰਦੇ ਨੂੰ ਹੀ ਲੋਕੀਂ ਯਾਦ ਕਰਦੇ ਹਨ। ਜਿਸ ਨੂੰ ਬਹੁਤ ਸਾਰੇ ਲੋਕੀਂ ਯਾਦ ਕਰਦੇ ਨੇ ਉਹ ਬਹੁਤ ਚੰਗਾ ਹੋਵੇਗਾ। ਮੈਂ ਉਸ ਨੂੰ ਆਤਮਾ ਬਾਰੇ ਪੁੱਛਿਆ ਤਾਂ ਉਸ ਨੇ ਸੋਚ-ਸੋਚ ਕੇ ਕਿਹਾ Brain Mind Memory ਕੁਝ ਅਜਿਹੀ ਚੀਜ਼ ਨੂੰ ਹੀ ਕਹਿੰਦੇ ਹਨ। ਮੈਂ ਉਸ ਨੂੰ ਦੁਹਰਾ ਕੇ ਕਿਹਾ ਕਿ ਤੈਨੂੰ ਅਜਿਹਾ ਨਹੀਂ ਲਗਦਾ ਕਿ ਜਦੋਂ ਬੰਦੇ 'ਚੋਂ ਆਤਮਾ ਨਿਕਲ ਜਾਂਦੀ ਹੈ ਤਾਂ ਬੰਦਾ ਮਰ ਜਾਂਦਾ ਹੈ? ਉਸ ਦਾ ਉੱਤਰ ਸੀ ਕੁਝ ਨਹੀਂ, ਮੌਤ ਤਾਂ ਹੋਰ ਗੱਲ ਹੈ।

ਆਮ ਲੋਕਾਂ ਦੀ ਬਹੁਤ ਹੀ ਰੁਝੇਵਿਆਂ ਭਰੀ ਜ਼ਿੰਦਗੀ ਵਿੱਚ ਕੁਝ ਪਲ ਆਪਸੀ ਭਾਈਚਾਰਕ ਸਾਂਝ ਵਧਾਉਣ ਲਈ ਵੀ ਨਹੀਂ ਬਚਦੇ ਪਰ ਸੰਸਥਾ ਨਾਲ ਜੁੜੇ ਲੋਕੀਂ ਆਪਣੇ ਵਿਚਾਰਾਂ ਦੇ ਆਦਾਨ ਪ੍ਰਦਾਨ ਲਈ ਸਮਾਗਮਾਂ ਦੀ ਸਫ਼ਲਤਾ ਵਾਸਤੇ 2-2 ਸ਼ਿਫ਼ਟਾਂ ਇਕੱਠੀਆਂ ਕਰਕੇ ਸਮਾਂ ਕੱਢਦੇ ਵੀ ਮਿਲੇ। ਗੁਰਪ੍ਰੀਤ ਗਿੱਲ ਤੇ ਬਲਦੇਵ ਧਾਲੀਵਾਲ ਐਬਸਫੋਰਟ ਨੇ ਤਾਂ ਆਪਣੇ ਦੋਨੋ ਟਰੱਕ 13 ਜੁਲਾਈ ਨੂੰ ਸਾਡੇ ਵੈਨਕੂਵਰ ਪਹੁੰਚਣ ਤੇ ਯਾਰਡ ਵਿੱਚ ਖੜ੍ਹੇ ਕਰ ਦਿੱਤੇ ਤੇ 30 ਜੁਲਾਈ ਨੂੰ ਵਾਪਸ ਚੜ੍ਹਾ ਕੇ ਹੀ ਚਲਾਏ। ਜਿੱਥੇ ਟਰਾਂਟੋ ਵਾਲੇ ਨਾਟਕ ਦੀ ਸਫ਼ਲਤਾ ਲਈ ਵੱਖ-ਵੱਖ ਅਕੈਡਮੀਆਂ ਤੇ ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਟੀਮ ਦੇ ਸਾਬਕਾ ਕਲਾਕਾਰਾਂ ਨੇ ਕਿਰਦਾਰ ਨਿਭਾਏ ਉੱਥੇ ਸਰ੍ਹੀ ਵਾਲੇ ਨਾਟਕ ਵਿੱਚ ਬਹੁਤੇ ਕਲਾਕਾਰ ਤਰਕਸ਼ੀਲ ਸੁਸਾਇਟੀ ਦੇ ਮੈਂਬਰ ਹੀ ਸਨ। ਕੈਨੇਡਾ ਫੇਰੀ ਦੌਰਾਨ ਰਹਿਣ ਲਈ ਪਰਿਵਾਰਕ ਮਾਹੌਲ ਮਿਲਿਆ। ਬਲਦੇਵ ਰਹਿਪਾ, ਗੁਰਪ੍ਰੀਤ ਗਿੱਲ ਤੇ ਪਰਮਿੰਦਰ ਸਵੈਚ ਦੇ ਘਰ ਮਿਲਿਆ ਮਾਣ ਸਤਿਕਾਰ ਕਦੇ ਭੁੱਲਣ ਵਾਲਾ ਨਹੀਂ। ਹਰਬੰਸ ਮੱਲ੍ਹੀ ਦੇ ਪਰਿਵਾਰ ਨੂੰ ਘਰੇ ਇਕੱਠ ਕਰਕੇ ਮਹਿਮਾਨ ਨਿਵਾਜ਼ੀ ਕਰਨ ਦਾ ਜੋ ਚਾਅ ਚੜ੍ਹਿਆ ਸੀ, ਉਸ ਦੇ ਧੰਨਵਾਦ ਲਈ ਮੇਰੇ ਪਾਸ ਢੁਕਵੇਂ ਸ਼ਬਦ ਨਹੀਂ।

**ਚਰਨਜੀਤ ਬਰਾੜ ਦੇ ਉੱਦਮ:** ਆਪਣੀ ਨਵੇਕਲੀ ਸਰਗਰਮੀ ਕਰਕੇ ਚਰਨਜੀਤ ਨੇ ਟਰਾਂਟੋ ਵਿੱਚ ਨਵੇਕਲੀ ਪਹਿਚਾਣ ਬਣਾਈ। ਉੱਥੇ ਹਰ ਸ਼ਨੀ ਐਤਵਾਰ ਹੁੰਦੀਆਂ ਪੰਜਾਬੀਆਂ ਦੀਆਂ ਪਿਕਨਿਕਾਂ ਜਿਨ੍ਹਾਂ ਵਿੱਚ ਪੂਰੇ ਪਰਿਵਾਰਾਂ ਦੀ ਸ਼ਮੂਲੀਅਤ ਹੁੰਦੀ ਹੈ ਵਿੱਚ ਜਾ ਕੇ ਚਰਨਜੀਤ ਬਰਾੜ ਆਪਣੀ ਹਾਜ਼ਰੀ ਲਗਵਾਉਂਦੇ ਹਨ ਤੇ ਜਾਦੂ ਦੇ ਦਿਲਚਸਪ ਖ਼ੇਲ ਵਿਖਾ ਕੇ ਸੁਸਾਇਟੀ ਦੀ ਸਮਝ ਬਾਰੇ ਦਸਦੇ ਹਨ। ਇਨ੍ਹਾਂ ਪਿਕਨਿਕਾਂ 'ਚ ਕਈ ਵਾਰ ਪਹਿਲਾਂ ਸੰਪਰਕ ਕਰਕੇ ਤੇ ਕਈ ਵਾਰ ਅਚਨਚੇਤ ਹੀ ਜਾ ਹਾਜ਼ਰ ਹੁੰਦੇ ਹਨ। ਮੈਨੂੰ ਵੀ ਦੋ ਪਿਕਨਿਕਾਂ ਪੰਜਾਬ ਯੂਨੀਵਰਸਿਟੀ ਦੇ ਸਾਬਕਾ ਵਿਦਿਆਰਥੀ ਤੇ ਫਰੀਦਕੋਟੀਆਂ ਦੀ ਪਿਕਨਿਕ 'ਚ ਜਾਣ ਦਾ ਮੌਕਾ ਮਿਲਿਆ।

ਵਾਪਸੀ ਤੇ 1 ਅਗਸਤ ਨੂੰ ਬਰੰਪਟਨ ਵਿਖੇ ਸਾਊਥ ਫਲੈਚਰ ਸਪੋਰਟਸ ਕਲੱਬ ਵੱਲੋਂ ਜਨਮ ਅਤੇ ਮੌਤ ਦੀਆਂ ਰਸਮਾਂ ਸਬੰਧੀ ਇੱਕ ਸੈਮੀਨਾਰ ਕਰਵਾਇਆ ਗਿਆ ਜਿਸ ਵਿੱਚ ਮੁੱਖ ਬੁਲਾਰੇ ਵਜੋਂ ਸ਼ਿਰਕਤ ਕੀਤੀ। ਅੰਗਦਾਨ ਕਰਨ ਦੇ ਵਿਸ਼ੇ ਤੇ ਸ਼੍ਰੀਮਤੀ ਸੁਰਿੰਦਰ ਸ਼ੰਕਰ ਹਾਜ਼ਰ ਸਨ। ਸੈਮੀਨਾਰ 'ਚ ਬੈਠੇ 250 ਸ੍ਰੋਤਿਆਂ 'ਚੋਂ ਕੀਤੇ ਸੁਆਲ ਜਵਾਬਾਂ ਦਾ ਸਿਲਸਿਲਾ ਲਗਭਗ 3 ਘੰਟੇ ਤੱਕ ਚੱਲਿਆ। 2 ਅਗਸਤ ਨੂੰ ਸਾਂਝਾ ਵਿਰਸਾ ਸਪੋਰਟਸ ਕਲੱਬ ਐਂਡ ਕਲਚਰ ਅਕੈਡਮੀ ਦੇ ਸਹਿਯੋਗ ਨਾਲ ਟਰਾਂਟੋ ਵਿਖੇ ਵਿਗਿਆਨਕ ਦ੍ਰਿਸ਼ਟੀਕੋਣ ਕਿਵੇਂ ਬਣੇ ਵਿਸ਼ੇ ਤੇ ਸੈਮੀਨਾਰ ਕੀਤਾ ਗਿਆ ਜਿਸ 'ਚ 125 ਸ੍ਰੋਤੇ ਹਾਜ਼ਰ ਸਨ। ਮੇਰੀ ਇਹ ਫੇਰੀ ਸੁਸਾਇਟੀ ਦੇ ਪ੍ਰਚਾਰ ਪ੍ਰਸਾਰ ਹਿਤ ਯਾਦਗਾਰੀ ਰਹੀ।



ਵਿਗਿਆਨ ਦੀਆਂ ਅਦਭੁੱਤ ਪ੍ਰਾਪਤੀਆਂ ਤੇ ਇਸ ਤੇ ਤੇਜ਼ੀ ਨਾਲ ਅਗਾਂਹ ਵਧਣ ਦਾ ਇਹੋ ਕਾਰਣ ਹੈ ਕਿ ਵਿਗਿਆਨੀ ਆਪਣੇ ਖ਼ੇਤਰ ਵਿਸ਼ੇਸ਼ ਦੇ ਵਿਕਾਸ ਦੇ ਇਤਿਹਾਸ ਦਾ ਅਧਿਐਨ ਰੱਖਦੇ ਹਨ। ਵਿਗਿਆਨ ਤੇ ਸਾਹਿਤ ਵਿੱਚ ਬਹੁਤ ਕੁਝ ਸਾਂਝਾ ਹੈ। ਦੋਹਾਂ ਵਿੱਚ ਨਿਰੀਖਣ, ਤੁਲਨਾ ਤੇ ਅਧਿਐਨ ਮੁੱਖ ਭੂਮਿਕਾ ਨਿਭਾਉਂਦੇ ਹਨ।

...ਗੋਰਕੀ





# ਯਾਦਾਸ਼ਤ ਤੇ ਆਧੁਨਿਕ ਖ਼ੋਜਾਂ



ਡਾ. ਹਰਚੰਦ ਸਿੰਘ ਸਰਹਿੰਦੀ

ਦਿਮਾਗ਼ ਦੀਆਂ ਅਣਗਿਣਤ ਸਮਰਥਾਵਾਂ 'ਚ ਯਾਦਾਂ ਨੂੰ ਸਾਂਭ ਕੇ ਰੱਖਣ ਦੀ ਯੋਗਤਾ ਵਿਸ਼ੇਸ਼ ਮਹੱਤਵ ਰੱਖਦੀ ਹੈ ਕਿਉਂਕਿ ਯਾਦਾਂ ਦੇ ਸਹਾਰੇ ਅਸੀਂ ਰੋਜ਼ ਮਰ੍ਹਾ ਦੀ ਜ਼ਿੰਦਗੀ ਵਿੱਚ ਦਰਪੇਸ਼ ਆਉਣ ਵਾਲੀਆਂ ਚੁਣੌਤੀਆਂ ਦਾ ਮੁਕਾਬਲਾ ਕਰਦੇ ਹਾਂ। ਕਿਹਾ ਜਾ ਸਕਦਾ ਹੈ ਕਿ ਯਾਦਾਂ ਜ਼ਿੰਦਗੀ ਦੀ ਤੋਰ ਵਿੱਚ ਰਵਾਨੀ ਪੈਦਾ ਕਰਦੀਆਂ ਹਨ। ਯਾਦਾਂ ਦੇ ਸਬੰਧ ਵਿੱਚ ਸਭ ਤੋਂ ਅਹਿਮ ਗੱਲ ਇਹ ਹੈ ਕਿ ਯਾਦਾਂ ਰਾਹ ਦਸੇਰੇ ਦਾ ਕੰਮ ਕਰਦੀਆਂ ਹਨ। ਵਰਤਮਾਨ ਨੂੰ ਸਮਝਣ ਲਈ ਅਤੀਤ 'ਚ ਵਾਪਰੀਆਂ ਘਟਨਾਵਾਂ ਨੂੰ ਯਾਦ ਰੱਖਣਾ ਅਤੀ ਜ਼ਰੂਰੀ ਹੈ ਤਾਹੀਓਂ ਜਾਰਜ ਸਾਂਤਾਈਨ ਨੇ ਲਿਖਿਆ ਹੈ 'ਜੋ ਅਤੀਤ ਨੂੰ ਯਾਦ ਨਹੀਂ ਰਖਦੇ, ਉਨ੍ਹਾਂ ਕੋਲੋਂ ਵਾਰ-ਵਾਰ ਉਹੋ ਭੁੱਲ ਹੋਣ ਦਾ ਖ਼ਦਸ਼ਾ ਬਣਿਆ ਰਹਿੰਦਾ ਹੈ।' ਗੱਲ ਕੀ, ਯਾਦਾਂ ਦੀ ਸਹਾਇਤਾ ਤੋਂ ਬਿਨਾਂ ਅਸੀਂ ਵਰਤਮਾਨ ਨੂੰ ਵੱਖਰੇ ਅੰਦਾਜ਼ ਵਿੱਚ ਨਹੀਂ ਸਿਰਜ ਸਕਦੇ। ਜਦ ਕੋਈ ਵਿਅਕਤੀ ਆਪਣੀ ਯਾਦ ਗੁਆ ਬੈਠਦਾ ਹੈ ਤਾਂ ਉਸ ਦੀ ਜ਼ਿੰਦਗੀ ਵਿੱਚ ਇੱਕਦਮ ਖੜੋਤ ਆ ਜਾਂਦੀ ਹੈ। ਇਹੋ ਕਾਰਣ ਹੈ ਕਿ ਭੁਲੱਕੜਤਾ ਤੋਂ ਅਸੀਂ ਸਾਰੇ ਡਰਦੇ ਹਾਂ।

ਯਾਦਾਸ਼ਤ ਸਬੰਧੀ ਆਧੁਨਿਕ ਖ਼ੋਜਾਂ ਦੀ ਗੱਲ ਦੀ ਲੜੀ ਨੂੰ ਤੋਰਨ ਤੋਂ ਪਹਿਲਾਂ, ਇਹ ਜ਼ਰੂਰੀ ਬਣਦਾ ਹੈ ਕਿ ਵਿਸ਼ੇ ਸਬੰਧੀ ਕੁਝ ਬੁਨਿਆਦੀ ਤੱਥਾਂ ਨੂੰ, ਸੰਖੇਪ ਵਿੱਚ ਸਾਂਝਾ ਕਰ ਲਿਆ ਜਾਵੇ। ਸਭ ਤੋਂ ਪਹਿਲੀ ਗੱਲ ਤਾਂ ਇਹ ਹੈ ਕਿ ਯਾਦਾਸ਼ਤ ਦਾ ਪੱਧਰ ਸਾਰੇ ਮਨੁੱਖਾਂ 'ਚ ਇੱਕੋ ਜਿਹਾ ਨਹੀਂ ਹੁੰਦਾ। ਕੁਝ ਲੋਕਾਂ ਦੀ ਯਾਦਾਸ਼ਤ ਕਿਸੇ 'ਚਮਤਕਾਰ' ਤੋਂ ਘੱਟ ਨਹੀਂ ਹੁੰਦੀ। ਮਿਸਾਲ ਵਜੋਂ ਲੰਦਨ 'ਚ ਵਸਦੇ ਭਾਰਤੀ ਮੂਲ ਦੇ ਇੱਕ ਨੌਜਵਾਨ ਮਹਾਂਵੀਰ ਜੈਨ ਨੂੰ ਆਕਸਫ਼ੋਰਡ ਲਰਨਰਜ਼ ਡਿਕਸ਼ਨਰੀ ਦੇ ਸਾਰੇ 80 ਹਜ਼ਾਰ ਸ਼ਬਦ ਮੂੰਹ ਜ਼ੁਬਾਨੀ ਯਾਦ ਹਨ। ਇਵੇਂ ਹੀ 'ਮਾਈਂਡ ਇੰਜੀਨੀਅਰ' ਦੇ ਨਾਂ ਨਾਲ ਪ੍ਰਸਿੱਧ ਵਿਸ਼ਵਰੂਪ ਰਾਏ ਚੌਧਰੀ ਨੂੰ ਇਸ ਸਮੇਂ ਭਾਰਤ ਦਾ ਸਭ ਤੋਂ ਮਜ਼ਬੂਤ ਯਾਦ ਸ਼ਕਤੀ ਵਾਲਾ ਇਨਸਾਨ ਸਮਝਿਆ ਜਾਂਦਾ ਹੈ। ਉਸ ਦੇ 'ਕਾਰਨਾਮਿਆਂ' ਨੂੰ ਵੇਖ ਕੇ ਇੰਜ ਪ੍ਰਤੀਤ ਹੁੰਦਾ ਹੈ ਜਿਵੇਂ ਉਸ ਦਾ ਦਿਮਾਗ਼ ਸੁਪਰ ਕੰਪਿਊਟਰ ਤੋਂ ਵੀ ਕਿਤੇ ਜ਼ਿਆਦਾ ਸ਼ਕਤੀਸ਼ਾਲੀ ਹੋਵੇ। ਇਸ ਦੇ ਉਲਟ ਕਈ ਵਿਅਕਤੀਆਂ ਦੀ ਕਮਜ਼ੋਰ ਯਾਦਾਸ਼ਤ ਦੀਆਂ ਅਨੇਕਾਂ ਕਹਾਣੀਆਂ ਵੀ ਪ੍ਰਚੱਲਿਤ ਹਨ। ਵਿਸ਼ਵ ਪ੍ਰਸਿੱਧ ਵਿਗਿਆਨੀ ਥਾਮਸ ਐਲਵਾ ਐਡੀਸਨ ਇੱਕ ਵਾਰ ਆਪਣਾ ਹੀ ਨਾਂ ਭੁੱਲ ਗਏ। ਅਦਭੁੱਤ ਯਾਦਾਸ਼ਤ ਦਾ ਹੋਣਾ ਕਿਸੇ ਵਿਅਕਤੀ ਦੇ ਬੁੱਧੀਮਾਨ ਹੋਣ ਦਾ ਸੂਚਕ ਨਹੀਂ ਹੁੰਦਾ। ਜਪਾਨੀ ਵਿਗਿਆਨੀਆਂ ਵੱਲੋਂ ਕੀਤੇ ਗਏ ਇੱਕ ਤਾਜ਼ਾ ਅਧਿਐਨ ਤੋਂ ਇਹ ਤੱਥ ਸਾਹਮਣੇ ਆਇਆ ਹੈ ਕਿ ਜਵਾਨ ਚਿੰਪੈਨਜ਼ੀਆਂ ਦੀ ਯਾਦ ਸ਼ਕਤੀ ਵੱਡੀ ਉਮਰ ਦੇ ਮਨੁੱਖਾਂ ਤੋਂ ਕਿਤੇ ਜ਼ਿਆਦਾ ਹੁੰਦੀ ਹੈ। ਇਤਫ਼ਾਕ ਵੱਸ ਹਾਥੀ, ਘੋੜੇ ਤੇ ਡਾਲਫ਼ਿਨ ਦੀ ਯਾਦ ਸ਼ਕਤੀ ਬਹੁਤ ਤੇਜ਼ ਹੁੰਦੀ ਹੈ।

ਇੱਕ ਅਧਿਐਨ ਅਨੁਸਾਰ ਬਾਲਗਾਂ ਨਾਲੋਂ 5 ਸਾਲਾ ਬੱਚਿਆਂ ਦੀ ਯਾਦਾਸ਼ਤ ਜ਼ਿਆਦਾ ਤੇਜ਼ ਹੁੰਦੀ ਹੈ। ਇਹ ਅਧਿਐਨ 77 ਬੱਚਿਆਂ ਜਿਨ੍ਹਾਂ ਦੀ ਉਮਰ 5 ਸਾਲ ਦੇ ਕਰੀਬ ਸੀ ਤੇ 71 ਕਾਲਜ ਵਿਦਿਆਰਥੀਆਂ ਤੇ ਆਧਾਰਿਤ ਹੈ। ਉਹੀਓ ਸਟੇਟ ਯੂਨੀਵਰਸਿਟੀ ਦੇ ਪ੍ਰੋਫ਼ੈਸਰ ਵਲਾਦੀਮੀਰ ਸਲਾਊਟਸਕੀ ਤੇ ਇੱਕ ਪੀ.ਐਚ.ਡੀ. ਵਿਦਿਆਰਥੀ ਅਨਾ ਫਿਸ਼ਰ ਅਨੁਸਾਰ ਬੱਚਿਆਂ ਦਾ ਦਿਮਾਗ਼ ਬਾਲਗਾਂ ਨਾਲੋਂ ਵੱਧ ਗੱਲਾਂ ਯਾਦ ਰੱਖਦਾ ਹੈ। ਖ਼ੋਜਕਾਰਾਂ ਅਨੁਸਾਰ ਜ਼ਿਆਦਾ ਕੁਝ ਜਾਨ ਲੈਣ ਤੋਂ ਬਾਅਦ ਬਾਲਗਾਂ ਦੀ ਯਾਦਾਸ਼ਤ ਘਟ ਜਾਂਦੀ ਹੈ। ਪ੍ਰਸਿੱਧ ਨਿਊਰੋ ਸਰਜਨ ਡਾ. ਨਵੀਨ ਚਿਤਕਾਰਾ ਉਕਤ ਤੱਥ ਦੀ ਪੁਸ਼ਟੀ ਕਰਦਾ ਹੋਇਆ ਕਹਿੰਦਾ ਹੈ, 'Memory accuracy among adults is learnt by the fact that they know more than childerns' ਯਾਦਾਂ ਨੂੰ ਸਾਂਭ ਕੇ ਰੱਖਣ ਦੇ ਮਾਮਲੇ 'ਚ ਮਨੁੱਖੀ ਦਿਮਾਗ਼ ਇੱਕ ਕੰਪਿਊਟਰ ਦੀ ਤਰ੍ਹਾਂ ਕੰਮ ਕਰਦਾ ਹੈ। ਕਿਵੇਂ? ਦਿਮਾਗ਼ ਅੰਦਰ ਇੱਕ ਖ਼ਾਸ ਸਥਾਨ ਹੁੰਦਾ ਹੈ, ਜਿਸ ਨੂੰ ਯਾਦਾਸ਼ਤ ਕੇਂਦਰ ਕਿਹਾ ਜਾਂਦਾ ਹੈ। ਇਹ ਕੇਂਦਰ ਯਾਦਾਂ ਨੂੰ ਇਉਂ ਸਾਂਭ ਕੇ ਰੱਖਦਾ ਹੈ ਜਿਵੇਂ ਕੋਈ ਸਮੱਗਰੀ ਬੜੇ ਸਲੀਕੇ ਨਾਲ ਪਟਾਰੀ ਵਿੱਚ ਸੰਭਾਲ ਕੇ ਰੱਖੀ ਹੋਵੇ। ਇਵੇਂ ਹੀ ਕੰਪਿਊਟਰ 'ਚ ਵੀ ਆਧਾਰ ਸਮਗਰੀ ਨੂੰ ਮੈਮਰੀ 'ਚ ਸੁਰੱਖਿਅਤ ਕਰਨਾ ਪੈਂਦਾ ਹੈ।

ਮੋਟੇ ਤੌਰ ਤੇ ਯਾਦਾਸ਼ਤ ਕੇਂਦਰ ਦੋ ਪੱਧਰਾਂ ਤੇ ਯਾਦਾਂ ਨੂੰ ਸਟੋਰ ਕਰਦਾ ਹੈ। ਪਹਿਲਾ: ਥੋੜ੍ਹੇ ਅਰਸੇ ਲਈ ਤੇ ਦੂਸਰਾ ਲੰਬੇ ਅਰਸੇ ਲਈ। ਕਿਸੇ ਯਾਦ ਨੂੰ ਲੰਬੇ ਅਰਸੇ ਤੱਕ ਸਟੋਰ ਕਰਨਾ, ਇੱਕ ਤਿੰਨ ਸਟੇਜਾਂ ਵਿੱਚ ਵਾਪਰਨ ਵਾਲੀ ਕ੍ਰਿਆ ਹੈ। ਪਹਿਲੀ ਸਟੇਜ ਹੈ: ਰਜਿਸਟ੍ਰੇਸ਼ਨ ਭਾਵ ਇੰਦਰਾਜ, ਦੂਜੀ: ਰਿਟੈਨਸ਼ਨ ਭਾਵ ਯਾਦ ਰੱਖਣਾ ਅਤੇ ਤੀਜੀ: ਰੀਕਾਲ ਭਾਵ ਯਾਦ ਕਰਨਾ। ਜੇਕਰ ਕਿਸੇ ਤੱਥ ਦਾ ਇੰਦਰਾਜ ਗੰਭੀਰਤਾ ਨਾਲ ਕੀਤਾ ਜਾਵੇ ਤੇ ਫਿਰ ਉਸ ਨੂੰ ਯਾਦ ਰੱਖਣ ਲਈ ਤਰੱਦਦ ਕੀਤਾ ਜਾਵੇ ਤਾਂ

ਲੋੜ ਪੈਣ ਤੇ ਤੱਥ ਨੂੰ ਯਾਦ ਕਰਨ ਵਿੱਚ ਕੋਈ ਦਿੱਕਤ ਪੇਸ਼ ਨਹੀਂ ਆਵੇਗੀ। ਯਾਦਾਸ਼ਤ ਇਸ ਗੱਲ ਤੇ ਨਿਰਭਰ ਕਰਦੀ ਹੈ ਕਿ ਕੋਈ ਵਿਅਕਤੀ ਆਪਣੇ ਦਿਮਾਗ਼ ਦੀ ਕਿੰਨੀ ਤੇ ਕਿਸ ਢੰਗ ਨਾਲ ਵਰਤੋਂ ਕਰਦਾ ਹੈ।

ਉਮਰ ਦੇ ਵਾਧੇ ਨਾਲ ਇੱਕ ਖ਼ਾਸ ਬਿਮਾਰੀ ਥੋੜ੍ਹੀ ਜਾਂ ਬਹੁਤੀ ਹਰ ਇਨਸਾਨ ਨੂੰ ਲੱਗ ਜਾਂਦੀ ਹੈ ਕਿ ਉਹ ਗੱਲਾਂ ਕਰਦਾ-ਕਰਦਾ ਬੰਦਿਆਂ ਦੇ ਨਾਂ, ਘਟਨਾਵਾਂ ਦਾ ਵੇਰਵਾ ਤੇ ਹੋਰ ਕਈ ਕੁਝ ਭੁੱਲ ਜਾਂਦਾ ਹੈ। ਦਰਅਸਲ ਉਮਰ ਦੇ ਪਿਛਲੇ ਪੜਾਅ ਵਿੱਚ ਬਹੁਤੇ ਲੋਕੀਂ ਆਪਣੇ ਦਿਮਾਗ਼ ਦੀਆਂ ਲਗਭਗ ਸਾਰੀਆਂ ਯੋਗਤਾਵਾਂ, ਜਿਨ੍ਹਾਂ ਵਿੱਚ ਯਾਦ ਸ਼ਕਤੀ ਵੀ ਸ਼ਾਮਲ ਹੈ, ਨੂੰ ਅਚਨਚੇਤ ਹੀ ਚੁਣੌਤੀਆਂ ਦਾ ਮੁਕਾਬਲਾ ਕਰਨ ਤੋਂ ਮੁਕਤ ਕਰ ਦਿੰਦੇ ਹਨ। ਸਿੱਟੇ ਵਜੋਂ ਦਿਮਾਗ਼ ਦੇ ਸੈੱਲ ਸ਼ਕਤੀਹੀਣ ਹੋਣ ਲਗਦੇ ਹਨ ਤੇ ਯਾਦ ਸ਼ਕਤੀ ਘਟਣ ਲਗਦੀ ਹੈ। ਪ੍ਰਸਿੱਧ ਨਸ ਵਿਗਿਆਨੀ ਡਾ. ਵੀ.ਬੀ. ਰਾਮਾ ਮੂਰਥੀ, ਪ੍ਰਧਾਨ ਵਰਲਡ ਫ਼ੈਡਰੇਸ਼ਨ ਆਫ਼ ਨਿਊਰੋ ਸਰਜਨ ਵੱਲੋਂ ਕੀਤੀ ਇੱਕ ਤਾਜ਼ਾ ਖ਼ੋਜ ਤੋਂ ਇਹ ਤੱਥ ਸਾਹਮਣੇ ਆਇਆ ਹੈ ਕਿ ਪਿਛਲੀ ਉਮਰੇ ਯਾਦਾਸ਼ਤ ਨੂੰ ਕਾਇਮ ਰੱਖਣ ਲਈ ਇਹ ਜ਼ਰੂਰੀ ਬਣਦਾ ਹੈ ਕਿ ਬੰਦਾ ਆਪਣੇ ਆਪ ਨੂੰ ਉਸਾਰੂ ਕੰਮਾਂ 'ਚ ਉਲਝਾਈ ਰੱਖੇ ਤੇ ਬਾਹਰੀ ਚੁਣੌਤੀਆਂ ਦਾ ਡਟ ਕੇ ਮੁਕਾਬਲਾ ਕਰੇ। ਉਸ ਦਾ ਕਹਿਣਾ ਹੈ ਕਿ ਵਿਦਵਤਾ ਵਾਲੇ ਕੰਮ ਕਾਜ ਦਿਮਾਗ਼ ਨੂੰ ਚੁਣੌਤੀ ਦਿੰਦੇ ਹਨ ਤੇ ਯਾਦਾਸ਼ਤ ਨੂੰ ਕਾਇਮ ਰੱਖਣ ਵਿੱਚ ਸਹਾਈ ਹੁੰਦੀ ਹੈ।

ਅਰਸਤੂ ਦਾ ਕਥਨ ਹੈ ਕਿ, 'ਤੰਦਰੁਸਤ ਸਰੀਰ ਵਿੱਚ ਤੰਦਰੁਸਤ ਦਿਮਾਗ਼ ਦਾ ਵਾਸ ਹੁੰਦਾ ਹੈ।' ਜੇਕਰ ਤੁਸੀਂ ਚੰਗੀ ਯਾਦਾਸ਼ਤ ਦੇ ਮਾਲਕ ਬਣਨਾ ਚਾਹੁੰਦੇ ਹੋ ਤਾਂ ਤੁਹਾਨੂੰ ਆਪਣੀ ਸਿਹਤ ਦਾ ਖ਼ਿਆਲ ਰੱਖਣਾ ਪਵੇਗਾ ਭਾਵ ਤੁਹਾਨੂੰ ਇੱਕ ਨਿਸ਼ਚਿਤ ਜਿਉਣ ਢੰਗ ਅਪਨਾਉਣਾ ਪਵੇਗਾ। ਆਧੁਨਿਕ ਖ਼ੋਜਾਂ ਦੀ ਰੌਸ਼ਨੀ ਵਿੱਚ ਕੁਝ ਨੁਕਤੇ ਵਿਚਾਰਨਯੋਗ ਹਨ: ਪੇਟ ਭਰ ਕੇ (ਪਰ ਸੰਜਮ ਨਾਲ) ਖ਼ਾਓ। ਭਰੇ ਪੇਟ ਨਾਲ ਦਿਮਾਗ਼ ਸਜੱਗ ਰਹਿੰਦਾ ਹੈ ਤੇ ਗੱਲ ਖ਼ੂਬ ਫ਼ੁਰਦੀ ਹੈ। ਕੈਂਬਰਿਜ਼ ਯੂਨੀਵਰਸਿਟੀ ਦੇ ਖ਼ੋਜਾਰਥੀਆਂ ਦਾ ਕਹਿਣਾ ਹੈ ਕਿ ਸਵੇਰ ਦਾ ਨਾਸ਼ਤਾ ਰੂਹ ਭਰ ਕੇ ਖ਼ਾਣ ਨਾਲ ਯਾਦ ਸ਼ਕਤੀ 'ਚ ਵਾਧਾ ਹੁੰਦਾ ਹੈ। ਦੂਸਰਾ, ਰੱਜੇ ਢਿੱਡ ਨਾਲ ਦਿਮਾਗ਼ ਬੇਹਤਰ ਫ਼ੈਸਲੇ ਕਰਦਾ ਹੈ ਕਿਉਂਕਿ ਖ਼ਾਣਾ ਖ਼ਾਣ ਤੋਂ ਬਾਅਦ ਦਿਮਾਗ਼ 'ਚ ਸਿਰੋਟੋਨਿਨ ਨਾਮਕ ਹਾਰਮੋਨ ਦਾ ਪੱਧਰ ਵਧ ਜਾਂਦਾ ਹੈ। ਖ਼ੋਜੀ ਟੋਲੀ ਦੇ ਮੋਹਰੀ, ਮੌਲੀ ਕ੍ਰੌਕਿਟ ਦਾ ਕਹਿਣਾ ਹੈ ਕਿ ਸਿਰੋਟੋਨਿਨ ਜਿੱਥੇ ਬੇਹਤਰ ਫ਼ੈਸਲੇ ਲੈਣ ਅਤੇ ਯਾਦ ਸ਼ਕਤੀ ਵਿੱਚ ਵਾਧਾ ਕਰਨ ਦੀ ਸਮਰਥਾ 'ਚ ਅਹਿਮ ਭੂਮਿਕਾ ਨਿਭਾਉਂਦਾ ਹੈ ਉੱਥੇ ਹਿੰਸਕ ਜਾਂ ਉਲਾਰ ਵਰਤਾਰੇ ਨੂੰ ਵੀ ਠੱਲ੍ਹ ਪਾ ਕੇ ਰੱਖਦਾ ਹੈ ਪਰ ਖ਼ਾਣ ਪੀਣ ਦੇ ਮਾਮਲੇ 'ਚ ਸੰਜਮ ਬੜਾ ਜ਼ਰੂਰੀ ਹੈ ਕਿਉਂਕਿ ਮੋਟਾਪਾ ਯਾਦਾਸ਼ਤ ਦਾ ਸਭ ਤੋਂ ਵੱਡਾ ਦੁਸ਼ਮਣ ਹੈ। ਤੁਸੀਂ ਕੀ ਖ਼ਾਂਦੇ ਹੋ ਤੇ ਕਿੰਨਾ ਖਾਂਦੇ ਹੋ, ਇਸ ਦਾ ਵੀ ਤੁਹਾਡੀ ਯਾਦਾਸ਼ਤ ਨਾਲ ਸਿੱਧਾ ਸਬੰਧ ਹੈ। ਡਾ. ਰਸ਼ਮੀ ਗਰਗ ਅਨੁਸਾਰ ਖ਼ੁਰਾਕ ਵਿੱਚ ਫ਼ੋਲਿਕ ਐਸਿਡ, ਆਇਰਨ, ਰਿਬੋਫ਼ਲੇਬਿਨ ਅਤੇ ਵਿਟਾਮਿਨ ਬੀ-12 ਦੀ ਲੋੜੀਂਦੀ ਮਾਤਰਾ ਜਿੱਥੇ ਯਾਦਾਸ਼ਤ ਵਧਾਉਣ 'ਚ ਮਦਦ ਕਰਦੀ ਹੈ ਉੱਥੇ ਮਾਨਸਿਕ ਤੰਦਰੁਸਤੀ ਲਈ ਵੀ ਲਾਹੇਵੰਦ ਹੈ। ਨਾਰਵੇ ਅਤੇ ਆਕਸਫ਼ੋਰਡ ਯੂਨੀਵਰਸਿਟੀ ਦੇ ਖ਼ੋਜੀਆਂ ਨੇ ਇੱਕ ਅਧਿਐਨ 'ਚ ਵੇਖਿਆ ਹੈ ਕਿ ਚਾਕਲੇਟ, ਚਾਹ ਅਤੇ ਸ਼ਰਾਬ ਵਿੱਚ ਫ਼ਲੋਵੋਨਾਈਡਸ ਪਾਇਆ ਜਾਂਦਾ ਹੈ ਜਿਹੜਾ ਦਿਮਾਗ਼ ਨੂੰ ਤੇਜ਼ ਬਣਾਉਂਦਾ ਤੇ ਯਾਦਾਸ਼ਤ ਕੇਂਦਰ ਨੂੰ ਸਰਗਰਮ ਕਰਦਾ ਹੈ ਪਰ ਜੇਕਰ ਤੁਸੀਂ ਸ਼ਰਾਬ ਪ੍ਰੇਮੀ ਹੋ ਤਾਂ ਤੁਹਾਨੂੰ ਯਾਦਾਸ਼ਤ ਦਾ ਵਾਸਤਾ ਇਸ ਲਤ ਤੋਂ ਛੁਟਕਾਰਾ ਪਾਓ। ਕਿਸੇ ਵਿਅਕਤੀ ਦੇ ਸੌਣ ਦਾ ਪੈਟਰਨ ਵੀ ਉਸ ਦੀ ਯਾਦਾਸ਼ਤ ਤੇ ਪ੍ਰਭਾਵ ਪਾਉਂਦਾ ਹੈ। ਅਮਰੀਕਾ 'ਚ ਹੋਏ ਇੱਕ ਅਧਿਐਨ ਅਨੁਸਾਰ ਚੰਗੀ ਨੀਂਦ ਮਾਣਨ ਨਾਲ ਯਾਦਾਸ਼ਤ 'ਚ ਵਾਧਾ ਹੁੰਦਾ ਹੈ। ਇਹ ਗੱਲ ਮੈਥੀਊਵਾਕਰ ਨਾਮੀ ਵਿਗਿਆਨੀ ਵੱਲੋਂ ਕੀਤੇ ਅਧਿਐਨ ਤੋਂ ਸਾਹਮਣੇ ਆਈ ਹੈ। ਇਹ ਖ਼ੋਜ 12 ਕਾਲਜ ਵਿਦਿਆਰਥੀਆਂ ਤੇ ਆਧਾਰਿਤ ਹੈ ਜਿਨ੍ਹਾਂ ਨੂੰ ਪਿਆਨੋ ਵਜਾਉਣਾ ਸਿਖਾਇਆ ਗਿਆ। 12 ਘੰਟੇ ਸੌਣ ਵਾਲੇ ਵਿਦਿਆਰਥੀ, ਪਿਆਨੋ ਸਿੱਖਣ ਦੀ ਕਲਾ ਦੇ ਨੁਕਤਿਆਂ ਨੂੰ ਯਾਦ ਰੱਖਣ ਦੇ ਵਧੇਰੇ ਸਮਰਥ ਸਨ। ਇਸੇ ਤਰ੍ਹਾਂ ਆਸਟ੍ਰੇਲੀਆ ਦੀ ਸਾਲਜ਼ਬਰਗ ਯੂਨੀਵਰਸਿਟੀ ਵੱਲੋਂ ਕਰਵਾਈ ਗਈ ਇੱਕ ਤਾਜ਼ਾ ਖ਼ੋਜ ਅਨੁਸਾਰ ਜਿਹੜੇ ਲੋਕ ਦੁਪਹਿਰ ਦੇ ਸਮੇਂ ਕੁਝ ਪਲ ਸੌਣ ਲਈ ਸਮਾਂ ਕੱਢਦੇ ਹਨ ਉਨ੍ਹਾਂ ਦੀ ਯਾਦਾਸ਼ਤ ਵਧਦੀ ਹੈ ਤੇ ਉਹ ਤੰਦਰੁਸਤ ਰਹਿੰਦੇ ਹਨ।

ਅਰਬਾਨਾ ਸਥਿਤ ਯੂਨੀਵਰਸਿਟੀ ਆਫ਼ ਨਾਈਸ ਦੇ ਸਾਈਕਾਲੌਜੀ ਦੇ ਪ੍ਰੋਫ਼ੈਸਰ ਆਰਥਰ ਕਰੈਮਰ ਦੁਆਰਾ ਕੀਤੇ ਗਏ ਅਧਿਐਨ ਅਨੁਸਾਰ ਹਫ਼ਤੇ 'ਚ ਸਿਰਫ਼ ਤਿੰਨ ਦਿਨ ਪੈਦਲ ਚੱਲਣ ਨਾਲ ਜਿੱਥੇ ਯਾਦਾਸ਼ਤ ਤੇਜ਼ ਹੁੰਦੀ ਹੈ ਉੱਥੇ ਅਮਿਊਨ ਸਿਸਟਮ ਵੀ ਮਜ਼ਬੂਤ ਹੋ ਜਾਂਦਾ ਹੈ। ਨਾਲ ਹੀ ਪੈਰਾਂ, ਪਿੱਠ, ਪੇਟ, ਫ਼ੇਫੜਿਆਂ ਤੇ ਦਿਲ ਦੀਆਂ ਮਾਸਪੇਸ਼ੀਆਂ ਵੀ ਮਜ਼ਬੂਤ ਹੁੰਦੀਆਂ ਹਨ। ਗੱਲ ਕੀ ਜਿਸਮਾਨੀ ਕਸਰਤ ਦੀ ਘਾਟ ਵੀ ਯਾਦਾਸ਼ਤ ਦੇ ਪਤਨ ਦਾ ਕਾਰਨ ਬਣਦੀ ਹੈ। ਟੋਨੀ ਬੁਜ਼ਾਨ ਫਾਊਂਡਰ ਆਫ਼ ਵਰਲਡ ਮੈਮਰੀ ਚੈਂਪੀਅਨਸ਼ਿਪ ਦਾ ਕਹਿਣਾ ਹੈ ਕਿ ਬੇਸ਼ੱਕ ਯਾਦਾਸ਼ਤ ਇੱਕ ਮਾਸਪੇਸ਼ੀ ਦੀ ਤਰ੍ਹਾਂ ਨਹੀਂ ਹੈ ਪਰ ਇਸ ਨੂੰ ਚੁਸਤ-ਦਰੁਸਤ ਰੱਖਣ ਲਈ ਜਿਸਮਾਨੀ ਤੇ ਦਿਮਾਗ਼ੀ



ਕਸਰਤ ਦੀ ਲੋੜ ਹੈ। ਅਮਰੀਕਾ ਦੇ ਵਿਗਿਆਨੀਆਂ ਨੇ ਇੱਕ ਤਾਜ਼ਾ ਖ਼ੋਜ ਰਾਹੀਂ ਇਹ ਸਿੱਧ ਕੀਤਾ ਹੈ ਕਿ 40 ਸਾਲਾਂ ਤੋਂ ਵੱਧ ਉਮਰ ਵਾਲੇ ਮਨੁੱਖ਼ਾਂ ਦੀ ਯਾਦ ਸ਼ਕਤੀ ਘਟਦੀ ਜਾਂਦੀ ਹੈ ਜਦਕਿ ਤਣਾਓ ਵਧਦਾ ਜਾਂਦਾ ਹੈ। ਜਦ ਤਣਾਓ, ਚਿੰਤਾ ਤੇ ਉਦਾਸੀ ਆ ਘੇਰਦੀ ਹੈ ਤਾਂ ਯਾਦ ਸ਼ਕਤੀ ਦਾ ਗਰਾਫ਼ ਹੋਰ ਨਿਵਾਣਾਂ ਵੱਲ ਜਾਣ ਲਗਦਾ ਹੈ ਕਿਉਂਕਿ ਅਜਿਹੀਆਂ ਪ੍ਰਸਥਿਤੀਆਂ 'ਚ ਕਾਰਟੀਸੋਲ ਨਾਮ ਹਾਰਮੋਨ ਦਾ ਰਸਾਓ ਵਧ ਜਾਂਦਾ ਹੈ ਜੋ ਯਾਦਾਸ਼ਤ ਤੇ ਦੁਰਪ੍ਰਭਾਵ ਪਾਉਂਦਾ ਹੈ।

ਵਧਦੀ ਉਮਰ ਨਾਲ ਜੇਕਰ ਤੁਸੀਂ ਘਟਦੀ ਯਾਦਾਸ਼ਤ ਤੋਂ ਪ੍ਰੇਸ਼ਾਨ ਹੋ ਤਾਂ ਕਸਰਤ ਤੁਹਾਡੀ ਮਦਦਗਾਰ ਸਾਬਿਤ ਹੋ ਸਕਦੀ ਹੈ। ਵੇਸਟ ਆਸਟ੍ਰੇਲੀਅਨ ਸੈਂਟਰ ਆਫ਼ ਹੈਲਥ ਐਂਡ ਏਜਿੰਗ ਦੀ ਇੱਕ ਟੀਮ ਨੇ ਇਹ ਪਤਾ ਲਗਾਇਆ ਹੈ ਕਿ ਲਗਾਤਾਰ ਨਿਯਮਿਤ ਕਸਰਤ ਕਰਨ ਵਾਲਿਆਂ ਦੀ ਯਾਦ-ਸ਼ਕਤੀ ਹੋਰਨਾ ਲੋਕਾਂ ਦੀ ਤੁਲਨਾ 'ਚ ਚੰਗੀ ਰਹਿੰਦੀ ਹੈ। ਸੰਸਥਾ ਦੇ ਨਿਰਦੇਸ਼ਕ ਲਿਓਨ ਜ਼ਲੀਕਰ ਅਨੁਸਾਰ 50 ਦੀ ਉਮਰ ਪਾਰ ਕਰਨ ਤੋਂ ਬਾਅਦ ਰੋਜ਼ਾਨਾ 20 ਮਿੰਟ ਕਸਰਤ ਕਰਨ ਨਾਲ ਯਾਦਾਸ਼ਤ ਤੇਜ਼ ਬਣੀ ਰਹਿ ਸਕਦੀ ਹੈ। ਜ਼ਲੀਕਰ ਨੇ ਕਿਹਾ ਕਿ ਇਸਦੇ ਲਈ ਹਲਕੀ ਕਸਰਤ ਜਿਵੇਂ ਤੁਰਨਾ ਜਾਂ ਡਾਂਸ ਕਰਨਾ ਹੀ ਕਾਫ਼ੀ ਹੈ। ਦਰਅਸਲ, ਕਸਰਤ ਕਰਨ ਨਾਲ ਖ਼ੂਨ ਦਾ ਦੌਰਾ ਤੇਜ਼ ਹੋ ਜਾਂਦਾ ਹੈ ਅਤੇ ਦਿਮਾਗ਼ ਨੂੰ ਆਕਸੀਜ਼ਨ ਦੀ ਸਪਲਾਈ ਵਧ ਜਾਂਦੀ ਹੈ।

ਇੱਕ ਤਾਜ਼ਾ ਖ਼ੋਜ ਦੇ ਅੰਕੜੇ ਦਸਦੇ ਹਨ ਕਿ ਰੈਗੂਲਰ ਸੈਕਸ ਯਾਦਾਸ਼ਤ ਸ਼ਕਤੀ ਵਧਾਉਂਦਾ ਹੈ। ਇਥਾਕਾ ਸਥਿਤ ਕੋਰਨੇਲ ਯੂਨੀਵਰਸਿਟੀ ਦੇ ਪ੍ਰੋ. ਡੇਵਿਡ ਪਿਜਾਰੋ ਮੁਤਾਬਕ ਨਿਯਮਿਤ ਸਹਿਵਾਸ ਕਰਨ ਵਾਲੇ ਜੋੜਿਆਂ ਦੀ ਕਦੀ ਕਦਾਈਂ ਸਹਿਵਾਸ ਕਰਨ ਵਾਲੇ ਜੋੜਿਆਂ ਦੇ ਮੁਕਾਬਲੇ ਯਾਦ ਸ਼ਕਤੀ ਤਾਜ਼ਾ ਰਹਿੰਦੀ ਹੈ। ਇਸ ਵਿਲੱਖਣ ਖ਼ੋਜ ਨੂੰ 'ਦਿ ਜਨਰਲ ਮੈਮਰੀ ਐਂਡ ਕਾਗਨਿਸ਼ਕ' ਦੇ ਆਉਣ ਵਾਲੇ ਐਡੀਸ਼ਨ ਵਿੱਚ ਪ੍ਰਕਾਸ਼ਿਤ ਕਰਨ ਲਈ ਸਵੀਕਾਰ ਕਰ ਲਿਆ ਗਿਆ ਹੈ। ਅਧਿਐਨ ਮੁਤਾਬਕ ਸਹਿਵਾਸ ਦੌਰਾਨ ਦਿਮਾਗ਼ ਸਰਗਰਮ ਹੋ ਕੇ 'ਕਾਰੋਨ' ਨਾਮੀ ਊਰਜਾ ਗ੍ਰਹਿਣ ਕਰਦਾ ਹੈ, ਜਿਸ ਨਾਲ ਯਾਦ ਸ਼ਕਤੀ ਨੂੰ ਬਲ ਮਿਲਦਾ ਹੈ। ਇਹ ਅਧਿਐਨ 203 ਜੋੜਿਆਂ ਤੇ ਆਧਾਰਿਤ ਹੈ, ਜਿਨ੍ਹਾਂ 'ਚੋਂ 103 ਜੋੜੇ ਅਜਿਹੇ ਸਨ, ਜੋ ਨਾਲ ਰਹਿ ਕੇ ਕਾਮ ਦੀ ਪੂਰਤੀ ਕਰਦੇ ਸਨ ਅਤੇ 100 ਜੋੜੇ ਅਜਿਹੇ ਸਨ, ਜੋ ਕਿਸੇ ਵੀ ਕਾਰਨ ਕਰਕੇ ਸਹਿਵਾਸ ਸੁਖ਼ ਤੋਂ ਵਾਂਝੇ ਸਨ। ਖ਼ੋਜਕਾਰਾਂ ਨੇ ਇਹ ਵੀ ਦੇਖਿਆ ਕਿ ਪਹਿਲੀ ਕਿਸਮ ਦੇ ਜੋੜੇ ਦੂਜੀ ਕਿਸਮ ਦੇ ਜੋੜਿਆਂ ਨਾਲੋਂ ਬੁੱਧੀ ਅਤੇ ਸਰੀਰਕ ਸਮਰਥਾ ਵਿੱਚ ਲਗਭਗ ਚਾਰ ਗੁਣਾ ਵਧੇਰੇ ਸਨ।

ਉਹ ਲੋਕ ਵੀ ਯਾਦਾਸ਼ਤ ਸਬੰਧੀ ਸਮੱਸਿਆਵਾਂ ਵਿੱਚ ਘਿਰ ਜਾਂਦੇ ਹਨ ਜਿਹੜੇ ਆਪਣੇ ਆਲੇ ਦੁਆਲੇ 'ਚ ਦਿਲਚਸਪੀ ਗੁਆ ਬੈਠਦੇ ਹਨ। ਦਰਅਸਲ ਸਰੀਰ ਦੇ ਜਿਸ ਹਿੱਸੇ ਦੀ ਵਰਤੋਂ ਕਰਨੀ ਛੱਡ ਦਿੱਤੀ ਜਾਵੇ ਉਹ ਹੌਲੀ-ਹੌਲੀ ਕਮਜ਼ੋਰ ਹੁੰਦਾ ਚਲਾ ਜਾਂਦਾ ਹੈ। ਇਹ ਕੁਦਰਤ ਦਾ ਇੱਕ ਅਟੱਲ ਨਿਯਮ ਹੈ।

ਅੰਤ ਵਿੱਚ, ਭੁਲੱਕੜਾਂ ਲਈ ਇੱਕ ਖ਼ੁਸ਼ਖ਼ਬਰੀ: ਬਰਲਿਨ (ਜਰਮਨੀ) ਦੀ ਮੈਕਸ ਪਲੈਂਟ ਇੰਸਟੀਚਿਊਟ ਦੇ ਡਾਇਰੈਕਟਰ ਹੈਨਿਸ ਹਿਗਲਰ ਰੋਪਰਜ਼ ਦੀ ਲੰਮੀ ਖ਼ੋਜ ਦੇ ਸਿੱਟੇ ਵਜੋਂ ਹੁਣ ਇੱਕ ਅਜਿਹੀ ਗੋਲੀ ਤਿਆਰ ਹੋ ਗਈ ਹੈ ਜੋ ਦਿਮਾਗ਼ ਦੇ ਸੁੱਤੇ ਹੋਏ ਜਾਂ ਕਮਜ਼ੋਰ ਪੈ ਚੁੱਕੇ ਸੈੱਲਾਂ ਨੂੰ ਮੁੜ ਤੋਂ ਸਰਗਰਮ ਕਰ ਦੇਵੇਗੀ ਤੇ ਗੱਲਾਂ ਭੁੱਲਣ ਦੀ ਪ੍ਰਕ੍ਰਿਆ ਤੇ ਕਾਬੂ ਪਾਉਣ ਵਿੱਚ ਮਦਦ ਕਰੇਗੀ। ਹੁਣ ਤੱਕ ਚੂਹਿਆਂ ਤੇ ਦੂਜੇ ਜਾਨਵਰਾਂ ਉੱਪਰ ਕੀਤੇ ਗਏ ਤਜਰਬਿਆਂ ਤੋਂ ਬੜੇ ਉਤਸ਼ਾਹਜਨਕ ਨਤੀਜੇ ਸਾਹਮਣੇ ਆਏ ਹਨ। ਵੈਸੇ ਇਹ ਗੋਲੀ ਵਡੇਰੀ ਉਮਰ ਦੇ ਉਨ੍ਹਾਂ ਵਿਅਕਤੀਆਂ ਲਈ ਤਿਆਰ ਕੀਤੀ ਗਈ ਹੈ ਜੋ ਗੱਲ ਕਰਦੇ-ਕਰਦੇ ਭੁੱਲ ਜਾਂਦੇ ਹਨ। ਆਸ ਕੀਤੀ ਜਾ ਰਹੀ ਹੈ ਕਿ ਇਹ ਗੋਲੀ ਵੀ ਛੇਤੀ ਹੀ ਬਜ਼ਾਰ ਵਿੱਚ ਮਿਲਣ ਲੱਗ ਜਾਵੇਗੀ। ਯਾਦ ਸ਼ਕਤੀ ਵਧਾਉਣ ਲਈ ਕੇਵਲ ਵਿਗਿਆਨਕ ਤਕਨੀਕ ਹੀ ਕਾਰਗਰ ਸਿੱਧ ਹੋ ਸਕਦੀ ਹੈ। ਜੇਕਰ ਇਨਸਾਨ ਆਪਣੀ ਸਿਹਤ ਦਾ ਖ਼ਿਆਲ ਰੱਖੇ, ਖ਼ੁਸ਼ ਰਹੇ ਤੇ ਆਪਣੇ ਆਪ ਨੂੰ ਉਸਾਰੂ ਕੰਮਾਂ 'ਚ ਲਗਾਈ ਰੱਖੇ ਤਾਂ ਉਹ ਨਿਸ਼ਚੇ ਹੀ ਆਪਣੀ 'ਯਾਦਾਸ਼ਤ ਕੇਂਦਰ' ਰੂਪੀ ਕੋਠੜੀ ਵਿੱਚ ਦੀਵਾ ਬਲਦਾ ਰੱਖ ਸਕਦਾ ਹੈ। ❑❑ 92178-45812

**ਅਹਿਮ ਸੂਚਨਾਵਾਂ**

## ਛਿਮਾਹੀ ਇਕੱਤਰਤਾ

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਛਿਮਾਹੀ ਇਕੱਤਰਤਾ 7 ਨਵੰਬਰ, 09 ਨੂੰ ਗੋਬਿੰਦ ਬਾਂਸਲ ਚੈਰੀਟੇਬਲ ਟਰੱਸਟ ਵਿਖੇ ਬਾਅਦ ਦੁਪਹਿਰ ਸ਼ੁਰੂ ਹੋਵੇਗੀ ਜਿਸ ਵਿੱਚ ਰਿਵਿਊ, ਮੈਗਜ਼ੀਨ, ਹਿਸਾਬ ਕਿਤਾਬ, ਵਿੱਤ ਵਿਭਾਗ ਦੀ ਚੋਣ ਤੇ ਹੋਰ ਫੁਟਕਲ ਮਸਲੇ ਵਿਚਾਰੇ ਜਾਣਗੇ।

## ਸਿਲਵਰ ਜੁਬਲੀ ਪ੍ਰੋਗਰਾਮ

29 ਨਵੰਬਰ 09 ਨੂੰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਸਥਾਪਨਾ ਦੇ ਸਿਲਵਰ ਜੁਬਲੀ ਵਰ੍ਹੇ ਤੇ ਪੰਜਾਬੀ ਭਵਨ ਲੁਧਿਆਣਾ ਵਿਖੇ ਪ੍ਰੋਗਰਾਮ ਕੀਤਾ ਜਾ ਰਿਹਾ ਹੈ।

# ਅਰਾਲ ਸਾਗਰ ਦੀ ਹੋਣੀ



ਵਿਜੈ ਬੰਬੇਲੀ

ਸਾਡਾ ਗ੍ਰਹਿ 'ਜਲ ਮੰਡਲ' ਹੈ, 'ਧਰਤੀ' ਨਹੀਂ। ਇਸ ਦਾ 7/10 ਹਿੱਸਾ ਸਾਗਰਾਂ ਹੇਠਾਂ ਹੈ, ਇਸ ਲਈ ਇਸ ਨੂੰ 'ਜਲ ਗ੍ਰਹਿ' ਕਹਿਣਾ ਵਧੇਰੇ ਵਾਜਬ ਲੱਗਦਾ ਹੈ। ਅੰਕੜਿਆਂ ਅਨੁਸਾਰ ਜਲ ਹੇਠਲਾ ਰਕਬਾ 71% ਯਾਨਿ 36,11,50,000 ਵਰਗ ਕਿਲੋਮੀਟਰ ਹੈ ਅਤੇ ਥਲ ਹੇਠਾਂ 29% ਅਰਥਾਤ 14,89,51,000 ਵਰਗ ਕਿ.ਮੀ.। ਜੇਕਰ ਸਾਗਰੀ ਅਧਗੋਲੇ ਵੱਲ ਝਾਤੀ ਮਾਰੀਏ ਤਾਂ ਇਸ ਦਾ 90 ਫ਼ੀਸਦੀ ਹਿੱਸਾ ਪਾਣੀ ਹੀ ਪਾਣੀ ਹੈ। ਇੱਥੋਂ ਤੱਕ ਕਿ ਮਹਾਂਦੀਪਾਂ ਦੇ ਅੱਧ-ਗੋਲੇ ਵੱਲ ਵੀ ਅੱਧਿਓਂ ਵੱਧ ਪਾਣੀ ਹੈ। ਦਰਅਸਲ ਸੰਸਾਰ ਦੇ ਮਹਾਂਸਾਗਰ ਪ੍ਰਿਥਵੀ ਦੇ ਫੇਫੜੇ ਹਨ। ਇਨ੍ਹਾਂ ਰਾਹੀਂ ਸਾਡੀ ਪ੍ਰਿਥਵੀ ਸਾਹ ਲੈਂਦੀ ਹੈ, ਪਰ ਅਸੀਂ ਨਦੀਆਂ ਰਾਹੀਂ, ਇਨ੍ਹਾਂ ਫੇਫੜਿਆਂ ਵੱਲ ਕੀ ਭੇਜ ਰਹੇ ਹਾਂ? ਭੂਮੀ ਖੋਰ, ਗੰਦਗੀ, ਜ਼ਹਿਰਾਂ, ਰਹਿੰਦ-ਖੂੰਹਦ ਅਤੇ ਅਣਗਿਣਤ ਮਹੀਨ ਪਦਾਰਥ। ਇਹ ਮਿੱਟੀ-ਘੱਟਾ ਅਤੇ ਰਹਿੰਦ-ਖੂੰਹਦ ਸਮੁੰਦਰ ਦੀ ਡੂੰਘਾਈ ਘਟਾਉਂਦਾ ਅਤੇ ਲੰਬਾਈ-ਚੌੜਾਈ ਵਧਾ ਰਿਹਾ ਹੈ। ਸਿੱਟੇ ਵਜੋਂ ਲਾਗਲੇ ਕੰਢੇ ਅਤੇ ਨੀਵੇਂ ਦੇਸ਼ ਗਰਕ ਜਾਣਗੇ, ਉੱਥੇ ਵਿਹੁਲੇ ਪਦਾਰਥ ਸਾਗਰਾਂ ਵਿੱਚ ਪੁੱਜ ਕੇ ਸਾਗਰੀ ਜੀਵਨ ਦਾ ਅੰਤ ਬਣ ਰਹੇ ਹਨ। ਅਸੀਂ ਮਹਾਂ ਸਾਗਰਾਂ ਨੂੰ ਇੱਕ ਕੂੜੇਦਾਨ ਵਜੋਂ ਵਰਤਣਾ ਸ਼ੁਰੂ ਕਰ ਦਿੱਤਾ ਹੈ। ਮੋੜਵੇਂ ਰੂਪ 'ਚ ਜ਼ਹਿਰੀਲੀਆਂ ਮੱਛੀਆਂ ਖਾ ਰਹੇ ਹਾਂ, ਵਿਹੁਲੀਆਂ ਪੌਣਾਂ ਹੰਢਾਅ ਰਹੇ ਹਾਂ, ਆਉਣ ਵਾਲੇ ਸਮੇਂ 'ਚ ਤੇਜ਼ਾਬੀ ਵਰਖਾਂ ਦਾ ਵੀ 'ਲੁਤਫ' ਮਾਣਾਂਗੇ।

ਸਾਗਰ ਪ੍ਰਿਥਵੀ ਲਈ ਵੱਡੇ ਤਾਪ-ਨਿਯੰਤ੍ਰਿਕ ਹਨ, ਭਾਵ ਸੂਰਜ ਦੀ ਬਹੁਤ ਸਾਰੀ ਤਪਸ਼ ਨੂੰ ਪ੍ਰਾਣੀ-ਮੰਡਲ ਲਈ ਸਹਿਯੋਗ ਹਿੱਤ ਬਣਾਈ ਰੱਖਦੇ ਹਨ। ਵਾਯੂਮੰਡਲ ਦੀ ਬਹੁਤੀ ਕਾਰਬਨ ਡਾਇਆਕਸਾਈਡ ਗੈਸ ਵੀ ਇਹ ਸਾਗਰ ਹੀ ਚੂਸ ਲੈਂਦੇ ਹਨ। ਖਾਰੇ ਹੋਣ ਦੇ ਬਾਵਜੂਦ ਇਹ ਮਿੱਠੇ ਜਲ ਦਾ ਮੀਂਹ ਵਰ੍ਹਾਉਂਦੇ ਹਨ। ਇਹ ਵਰਖਾ ਹੀ ਹੈ, ਜੋ ਪਾਣੀ ਦਾ ਮੁੱਢਲਾ ਸੋਮਾ ਹੈ ਅਤੇ ਵਰਖਾ ਦੇ ਸੋਮੇ ਜਲ-ਕੁੰਡ (ਸਾਗਰ) ਹਨ, ਪਰ ਇਸ ਸਾਰੇ ਕ੍ਰਮ ਵਿੱਚ ਅਸੀਂ ਵਿਗਾੜ ਪਾਉਣਾ ਸ਼ੁਰੂ ਕਰ ਦਿੱਤਾ ਹੈ। ਕਿੰਨਾ ਵੱਡਾ ਦੁਖਾਂਤ ਹੈ ਕਿ ਮਹਾਂਸਾਗਰੀ ਮਲੀਨਤਾ ਵਿੱਚ 85% ਹਿੱਸਾ ਅਚੇਤ -ਸੁਚੇਤ ਮਨੁੱਖੀ ਸਰਗਰਮੀਆਂ ਦੇ ਸਿੱਟੇ ਵਜੋਂ ਹੈ। ਸਾਗਰ, ਜੋ ਸਾਡੀ ਆਰਥਿਕਤਾ, ਖਾਧ ਪਦਾਰਥਾਂ ਅਤੇ ਊਰਜਾ ਦੇ ਸ੍ਰੋਤ ਹਨ, ਹੁਣ ਸ਼ੁੱਧਤਾ ਪੱਖੋਂ ਮਰ-ਮੁੱਕ ਰਹੇ ਹਨ, ਜਿਹੜੇ ਅੰਤ ਮਨੁੱਖੀ ਤਹਿਜ਼ੀਬ ਨੂੰ ਨਿਗਲ ਲੈਣਗੇ। ਹੁਣ ਅਸੀਂ ਸਾਗਰਾਂ ਵੱਲ ਜਾਂਦੇ ਵਹਿਣ ਵੀ ਰੋਕ ਰਹੇ ਹਾਂ, ਇੰਞ ਸਾਗਰ ਸੁੱਕ ਜਾਣਗੇ।

ਸਾਰੇ ਸਾਗਰਾਂ ਦੀ ਸਮੁੱਚਤਾ 'ਚ (ਜਾਂ ਫਿਰ ਆਪਣੇ ਗੁਆਂਢੀ ਹਿੰਦ ਮਹਾਂਸਾਗਰ ਦੀ) ਇਨ੍ਹਾਂ ਦੀ ਹੋਣੀ ਵੱਲ ਉਂਗਲ ਕਰਨ ਲਈ ਇੱਥੇ ਨਿੱਕੜੇ 'ਅਰਾਲ ਸਾਗਰ' ਦੀ ਹੋਣੀ ਨੂੰ ਬਿਆਨ ਕਰ ਦੇਣਾ ਹੀ ਕਾਫ਼ੀ ਹੈ, ਤਾਂ ਕਿ ਸਨਦ ਰਹੇ। ਰੂਸ ਦਾ ਨਿੱਕਾ ਜਿਹਾ ਅਰਾਲ ਸਾਗਰ ਇਸ ਪਲੀਤੀ ਤੋਂ ਬੁਰੀ ਤਰ੍ਹਾਂ ਕਰਾਹ ਰਿਹਾ ਹੈ। ਇਹ ਨਿਰੰਤਰ ਸੁੰਗੜਦਾ ਜਾ ਰਿਹਾ ਹੈ। ਹੁਣ ਤੀਕ ਇਹ 60 ਮੀਲ ਪਿਛਾਂਹ ਹਟ ਚੁੱਕਿਆ ਹੈ। ਕੰਢੇ ਤੋਂ ਲੈ ਕੇ ਦੂਰ ਸਾਗਰ ਦੇ ਅੰਤਰੀ ਭਾਗਾਂ ਤੀਕ ਸਮੁੰਦਰੀ ਘਾਹ ਉੱਗਿਆ ਹੋਇਆ ਦਿਸਦਾ ਹੈ। ਇਹ ਬੜਾ ਡਰਾਉਣਾ ਦ੍ਰਿਸ਼ ਹੈ, ਕਿਉਂਕਿ ਇਸ ਤਰ੍ਹਾਂ ਤਾਂ ਅਰਾਲ ਸਾਗਰ ਦੀ ਹਸਤੀ ਹੀ ਮਿਟ ਜਾਵੇਗੀ। ਅਰਾਲ ਦੇ ਅਕਾਰ ਵਾਲੇ ਸਾਗਰ ਦਾ ਏਨੇ ਘੱਟ ਸਮੇਂ ਵਿੱਚ ਸੁੰਗੜਨਾ ਚਿੰਤਾਜਨਕ ਸਥਿਤੀ ਹੈ। ਇਸ ਸਾਗਰ ਨੂੰ ਕਈ ਵਰ੍ਹਿਆਂ ਤੋਂ ਦਰਿਆਵਾਂ ਰਾਹੀਂ ਆਉਂਦਾ ਪਾਣੀ ਪ੍ਰਾਪਤ ਨਹੀਂ ਹੋ ਰਿਹਾ। ਇਹ ਸਭ ਕਿਵੇਂ ਵਾਪਰਿਆ? ਕੋਈ ਬਹੁਤੀ ਦੇਰ ਨਹੀਂ ਹੋਈ। ਅਰਾਲ ਸਾਗਰ ਦੇ ਦੁਆਲੇ ਦੀਆਂ ਆਰਥਿਕਤਾਵਾਂ ਨੇ ਦੂਜੇ ਸੰਸਾਰ ਯੁੱਧ ਮਗਰੋਂ ਬੜੀ ਤੇਜ਼ੀ ਨਾਲ 'ਉਨਤੀ' ਕੀਤੀ ਹੈ। ਇੱਥੇ ਹੀ ਕਜ਼ਾਖਸਤਾਨ ਦਾ ਪ੍ਰਸਿੱਧ ਕਪਾਹ ਉਪਜਾਊ ਖੇਤਰ ਪੈਂਦਾ ਹੈ। ਐਮੂ ਅਤੇ ਸੀਰ ਦਰਿਆਵਾਂ ਦੇ ਵਿਚਕਾਰਲੀ ਦੁਆਬੇ ਦੀ ਧਰਤੀ ਬੜੀ ਤੇਜ਼ੀ ਨਾਲ ਅਬਾਦ ਹੋਈ। ਇੱਥੇ ਕਈ ਨਗਰ ਅਤੇ ਸਨਅਤੀ ਖੇਤਰ ਹੋਂਦ ਵਿੱਚ ਆ ਚੁੱਕੇ ਹਨ। ਮਾਰੂਥਲੀ ਅਤੇ ਅਰਧ ਮਾਰੂਥਲੀ ਭੂਮੀ ਹੁਣ ਕਪਾਹ ਅਤੇ ਚਾਵਲ ਪੈਦਾ ਕਰ ਰਹੀ ਹੈ। ਇਸ ਤਰ੍ਹਾਂ ਅਨੰਤ ਕਾਲ ਤੋਂ ਵਗਦੇ ਆਮੂ ਅਤੇ ਸੀਰ ਦਰਿਆ, ਜਿਹੜੇ ਅਰਾਲ ਸਾਗਰ ਨੂੰ ਪਾਲਦੇ ਸਨ, ਹੁਣ ਬਹੁਤ ਥੋੜ੍ਹਾ ਪਾਣੀ ਸਾਗਰ ਨੂੰ ਮੁਹੱਈਆ ਕਰ ਰਹੇ ਹਨ। ਬਹੁਤਾ ਪਾਣੀ ਸ਼ਹਿਰਾਂ ਅਤੇ ਖੇਤਾਂ ਵਿੱਚ ਖਪ ਰਿਹਾ ਹੈ।

ਇਸ ਸਥਿਤੀ ਅਤੇ ਰੁਝਾਨ ਨੂੰ ਦੇਖ ਕੇ ਹੀ ਮਰਹੂਮ ਰੂਸੀ ਚਿੰਤਕ ਈ ਫੀਉਦੋਰੋਵ ਨੇ ਇਹ ਖਦਸ਼ਾ ਪ੍ਰਗਟ ਕੀਤਾ ਕਿ ਇਹ ਸਾਗਰ ਭਵਿੱਖ ਵਿੱਚ ਦੋ ਹਿੱਸਿਆਂ ਵਿੱਚ ਵੰਡਿਆ ਜਾਵੇਗਾ। ਇਸ ਅਮਲ ਦੇ ਅੰਤਮ ਦੌਰ ਵਿੱਚ ਸਾਗਰ ਖਿੰਡ ਕੇ ਕਈ 'ਝੀਲਾਂ' ਵਿੱਚ ਬਦਲ ਜਾਵੇਗਾ। ਫੀਉਦੋਰੋਵ ਦੀ ਭਵਿੱਖਬਾਣੀ ਸਹੀ ਸਾਬਤ ਹੋ ਰਹੀ ਹੈ। ਵਾਤਾਵਰਣੀ ਮਾਹਰਾਂ ਨੂੰ ਵਿਸ਼ਵਾਸ ਹੋ ਚੁੱਕਿਆ ਹੈ ਕਿ ਅਰਾਲ ਸਾਗਰ ਦੀ ਹੋਣੀ ਸੰਕਟ ਵਿੱਚ ਹੈ। ਇਹ ਠੀਕ ਹੈ ਕਿ ਜ਼ਿਆਦਾ ਜ਼ਮੀਨਾਂ ਕਾਸ਼ਤ ਹੇਠ ਲਿਆਉਣਾ ਅਤੇ ਪੈਦਾਵਾਰ ਵਧਾਉਣ ਲਈ ਪਾਣੀ ਦੀ ਖਪਤ ਹੋਰ ਵਧਣੀ ਹੈ/ਸੀ, ਪਰ ਅਰਾਲ ਦਾ ਕੀ ਬਣੇਗਾ। ਜੇਕਰ ਡੂੰਘਾ ਵਿਸ਼ਲੇਸ਼ਣ ਕੀਤਾ ਜਾਵੇ ਤਾਂ ਇਹ ਗੱਲ ਨਿੱਤਰ ਕੇ ਸਾਹਮਣੇ ਆਉਂਦੀ ਹੈ ਕਿ ਪਾਣੀ ਖਪਤ ਵਿੱਚ ਬੇਹੱਦ ਵਾਧਾ ਹਮੇਸ਼ਾ ਸਹੀ ਜਾਂ ਆਰਥਿਕ ਰੂਪ ਵਿੱਚ ਉੱਚਿਤ ਸਿੱਧ ਨਹੀਂ ਹੁੰਦਾ। ਲੋਕਾਂ ਨੇ ਸੀਰ ਅਤੇ ਆਮੂ ਦਰਿਆਂ ਨੂੰ ਕਾਬੂ ਕਰਕੇ 'ਭਰੋਸੇਯੋਗ ਜਲ ਭੰਡਾਰਾਂ' ਵਿੱਚ ਬਦਲ ਲਿਆ ਹੈ। ਹੁਣ ਖੁਸ਼ਕ ਸਾਲਾਂ ਵਿੱਚ ਇਸ ਸੁੰਗੜਦੇ ਸਾਗਰਾਂ ਨੂੰ ਚੂਲੀ ਭਰ ਪਾਣੀ ਵੀ ਨਸੀਬ ਨਹੀਂ ਹੁੰਦਾ।

ਵਾਤਾਵਰਣ ਮਾਹਰ ਅ. ਨੂਰਪੀਸੋਵ ਸਵਾਲ ਕਰਦਾ ਹੈ- 'ਸੋਵੀਅਤ ਲੋਕਾਂ ਨੇ ਉਸ ਧਰਤੀ ਨੂੰ ਵਧਦਾ-ਫੁੱਲਦਾ ਖਿੱਤਾ ਬਣਾ ਦਿੱਤਾ ਸੀ, ਜੋ ਕਦੇ ਬਿਲਕੁੱਲ ਬੰਜਰ ਹੁੰਦਾ ਸੀ ਇਸ ਬਾਰੇ ਗਾਥਾਮਈ ਨਾਇਕ ਫ਼ਰਹਾਦ ਦੀਆਂ 'ਉੱਦਮੀ ਸੰਤਾਨਾਂ' ਨੂੰ ਸ਼ਾਬਾਸ਼ ਦੇਣੀ ਬਣਦੀ ਹੈ, ਪਰ ਇਸ ਗੱਲ ਦਾ ਉੱਤਰ ਵੀ ਤਾਂ ਦਿਓ ਕਿ ਜੇਕਰ ਅਰਾਲ ਸੁੱਕ ਗਿਆ ਤਾਂ ਕੀ ਬਣੇਗਾ?' ਸਾਗਰ ਦੇ ਸੁੱਕ ਜਾਣ ਨਾਲ ਵਾਤਾਵਰਣ, ਸਮੁੰਦਰੀ ਖਾਧ ਪਦਾਰਥਾਂ ਅਤੇ ਆਰਥਿਕਤਾ ਨੂੰ ਸੰਸਾਰ ਵਿਆਪੀ ਪੈਮਾਨੇ ਉੱਤੇ ਨੁਕਸਾਨ ਹੁੰਦਾ ਹੈ। ਫਰਹਾਦ ਦੀ ਉੱਦਮੀ ਸੰਤਾਨ ਦੀ ਬੱਲੇ-ਬੱਲੇ ਕਰਨ ਵਾਲਾ ਦਾਨਸ਼ਵਰ ਆਪਣੇ ਲੋਕਾਂ ਨੂੰ ਕਹਿੰਦਾ ਹੈ, "ਹੋ ਸਕਦਾ ਹੈ ਮੈਂ ਗਲਤ ਹੋਵਾਂ, ਪਰ ਮੇਰਾ ਵਿਸ਼ਵਾਸ ਹੈ ਕਿ ਜਿਹੜੇ ਲੋਕ ਨਹਿਰਾਂ, ਜਲ ਬਿਜਲੀ ਘਰਾਂ ਤੇ ਜਲ ਭੰਡਾਰਾਂ ਦੀ ਯੋਜਨਾਵਾਂ ਦਾ ਵਿਕਾਸ ਕਰਦੇ ਹਨ, ਉਹ ਵਾਤਾਵਰਣ ਨੂੰ ਹੁੰਦੇ ਅਥਾਹ ਨੁਕਸਾਨ ਨੂੰ ਅੱਖੋਂ-ਪਰੋਖੇ ਕਰ ਦਿੰਦੇ ਹਨ। ਅਰਾਲ ਸਾਗਰ, ਜਿਸ ਨੂੰ ਅਸੀਂ ਪਿਆਰ ਕਰਦੇ ਹਾਂ, ਬਾਰੇ ਲਿਖਦਿਆਂ ਮੈਂ ਇਸ ਦੀ ਅਜੋਕੀ ਹਾਲਤ ਬਾਰੇ ਫਿਕਰਮੰਦ ਹਾਂ। ਮੋਹ-ਮੱਤੇ ਅਰਾਲ ਨੂੰ ਦੇਖਦਿਆਂ ਮੇਰੀ ਚੇਤਨਾ 'ਚ ਕੁਦਰਤੀ ਸਾਵਾਂਪਨ ਅਤੇ ਸੂਹੇ ਚੌਗਿਰਦੇ ਜਿਹੇ ਸ਼ਬਦ ਟੁੰਬਣ ਲੱਗਦੇ ਹਨ।" ਇਹੀ ਹੋਣੀ ਰੋਮ ਸਾਗਰ ਦੀ ਹੈ, ਜਿਹੜਾ ਇਸ ਸਮੇਂ ਸਾਰੇ ਸਾਗਰਾਂ ਤੋਂ ਵੱਧ ਮਲੀਨ ਅਤੇ ਪ੍ਰਦੂਸ਼ਤ ਮੰਨਿਆ ਗਿਆ ਹੈ। ਇਸ ਦੇ ਕੰਢਿਆਂ ਉੱਤੇ ਕਰੀਬ ਦਸ ਕਰੋੜ ਲੋਕ ਵਸਦੇ ਹਨ। ਇਨ੍ਹਾਂ ਸ਼ਹਿਰਾਂ ਦਾ ਮਲ-ਮੂਤਰ ਰੋਮ ਸਾਗਰ 'ਚ ਪੁੱਜ ਰਿਹਾ ਹੈ। ਯੂਰਪੀਅਨ ਪਾਸੇ ਵੱਲ ਕਈ ਕਾਰਖਾਨੇ ਵੀ ਆਪਣੀ ਉਦਯੋਗਿਕ ਰਹਿੰਦ-ਖੂੰਹਦ ਏਸੇ ਵਿੱਚ ਸੁੱਟ ਰਹੇ ਹਨ।

ਅਫਰੀਕੀ ਤੱਟ ਲਾਗੇ ਖਣਿਜ ਤੇਲ ਦੀ ਲਦਾਈ ਅਤੇ ਤੇਲ ਸੋਧਕ ਕਾਰਖਾਨਿਆਂ ਸਦਕਾ ਅਘੁਲਣਸ਼ੀਲ ਤੇਲ ਦਾ ਇਕ ਥਾਰ ਜਿਹਾ ਬਣਦਾ ਜਾ ਰਿਹਾ ਹੈ। ਏਸੇ ਸਭ ਕਰਕੇ ਸਾਗਰ ਹੇਠਲੇ ਜੀਵ-ਮੰਡਲ ਦਾ ਦਮ ਘੁੱਟਦਾ ਜਾ ਰਿਹਾ ਹੈ। ਇਹ ਜਲ ਜੀਵ ਹੀ ਹਨ, ਜਿਹੜੇ ਪਾਣੀ ਨੂੰ ਸ਼ੁੱਧਤਾ ਬਖ਼ਸ਼ਦੇ ਹਨ। ਮਹਾਂਸਾਗਰ ਮਨੁੱਖੀ ਕ੍ਰਿਤ ਮਲੀਨਤਾ ਨੂੰ ਮੁੜ ਗੇੜ ਵਿੱਚ ਲਿਆਉਣ ਵਾਲੇ ਕਾਰਕ ਤਾਂ ਜ਼ਰੂਰ ਹਨ, ਪਰ ਇਹ ਸਾਡੀ ਗੰਦਗੀ ਦੇ ਤੂੜੇ ਹੋਏ ਕੂੜਾਦਾਨ ਕਦਾਚਿਤ ਨਹੀਂ ਬਣਨੇ ਚਾਹੀਦੇ।

ਭਾਰਤੀ ਸਾਗਰ ਵਿਗਿਆਨੀ ਡਾ. ਸੱਯਦ ਜਹੂਰ ਕਾਸਿਮ ਅਨੁਸਾਰ ਹਿੰਦ ਮਹਾਂਸਾਗਰ ਵਿੱਚ ਹਰ ਸਾਲ 30ਣ10 ਟਨ ਮਲਬਾ ਡਿੱਗ ਰਿਹਾ ਹੈ। ਇਸ ਵਿੱਚੋਂ 16ਣ10 ਦਹਿ ਲੱਖ ਟਨ ਮਲਬਾ ਨਦੀਆਂ ਲਿਆ ਰਹੀਆਂ ਹਨ। ਭੂਮੀ ਖੋਰ ਨੂੰ ਤਰੁੰਤ ਪੈਰੀਂ ਭੂਮੀ ਤੇ ਜਲ ਸੰਭਾਲ ਕਾਰਜਾਂ ਨਾਲ ਰੋਕਿਆ ਜਾ ਸਕਦਾ ਹੈ, ਪਰ ਕਾਰਖਾਨਿਆਂ ਦੀ ਵਿਹੁਲੀ ਰਹਿੰਦ-ਖੂੰਹਦ, ਕੀਟਨਾਸ਼ੀ ਦਵਾਈਆਂ ਅਤੇ ਹੋਰ ਜ਼ਹਿਰੀ ਪਦਾਰਥਾਂ ਦਾ ਕੀ ਬਣੂੰ? ਅਰਬ ਸਾਗਰ ਤੇ ਬੰਗਾਲ ਦੀ ਖਾੜੀ ਵਿੱਚ ਤੇਲ ਦੇ ਅੰਤਰ-ਰਾਸ਼ਟਰੀ ਮਾਰਗ ਹੋਣ ਕਾਰਨ ਥਾਂ-ਥਾਂ ਤੇ ਤੇਲ ਦਾ ਰੋੜ੍ਹ ਡਿੱਗ ਰਿਹਾ ਹੈ, ਜਿਹੜਾ ਪੰਖੇਰੂਆਂ ਸਮੇਤ ਜਲ ਜੀਵਾਂ ਦਾ ਘਾਣ ਕਰ ਰਿਹਾ ਹੈ। ਹੁਣ ਅੰਤਰਰਾਸ਼ਟਰੀ ਧਨ-ਕੁਬੇਰ ਧਾੜਵੀਆਂ ਨੇ ਆਪਣੀ ਰਹਿੰਦ-ਖੂੰਹਦ ਲਈ ਹਿੰਦ ਮਹਾਂਸਾਗਰਾਂ ਨੂੰ ਕੂੜਾਦਾਨ ਸਮਝ ਲਿਆ ਹੈ। ਵਿਗਿਆਨੀਆਂ ਦਾ ਕਹਿਣਾ ਹੈ ਕਿ ਹਰ ਸਾਲ ਹਜ਼ਾਰਾਂ ਟਨ ਵਿਹੁਲਾ ਮਿਸ਼ਰਨ ਅਸੀਂ ਵਾਯੂਮੰਡਲ ਵਿੱਚ ਰਲਾ ਰਹੇ ਹਾਂ। ਇਹ ਮਿਸ਼ਰਣ ਵੀ ਮੀਂਹ ਅਤੇ ਨਦੀਆਂ ਰਾਹੀਂ ਸਾਗਰਾਂ ਵਿੱਚ ਇੱਕਤਰ ਹੁੰਦਾ ਹੈ। ਸਾਗਰ ਇਨ੍ਹਾਂ ਨੂੰ ਘੋਲ ਨਹੀਂ ਸਕਦਾ ਤੇ ਨਾ ਹੀ ਇਸ ਦਾ ਵਾਸ਼ਪੀਕਰਨ ਹੁੰਦਾ ਹੈ। ਇੰਞ ਸਾਗਰ ਬਿਮਾਰ ਹੋ ਰਹੇ ਹਨ ਅਤੇ ਮੋੜਵੇਂ ਰੂਪ 'ਚ ਮਨੁੱਖ ਵੀ।

ਕੁਦਰਤ ਵਿਗਿਆਨੀ ਅਬਦੀਜ਼ਾਮੀਲ ਦੀ ਚੇਤਾਵਨੀ ਬੜੀ ਕਾਰਗਾਰ ਹੈ, "ਸਿਰਫ ਅਸੀਂ ਹੀ ਇਸ ਧਰਤੀ ਦੇ ਮਾਲਕ ਨਹੀਂ ਹਾਂ, ਨਾ ਹੀ ਕਦੇ ਇਹ ਇੱਕੋ ਪੀੜ੍ਹੀ ਦੀ ਮਲਕੀਅਤ ਰਹੀ ਹੈ। ਅਸੀਂ ਇਹ ਧਰਤੀ ਪਿਛਲੀ ਪੀੜ੍ਹੀ ਤੋਂ ਉਧਾਰ ਲਈ ਹੈ ਅਤੇ ਸਾਨੂੰ ਅਗਲੀ ਪੀੜ੍ਹੀ ਦੇ ਹੱਥਾਂ ਵਿੱਚ ਇਹ ਚੰਗੀ ਹਾਲਤ ਵਿੱਚ ਸੌਂਪਣੀ ਚਾਹੀਦੀ ਹੈ, ਨਾ ਕਿ ਜ਼ਰਜ਼ਰੀ ਹਾਲਤ ਵਿੱਚ।" ਸਿਰਫ ਬੰਦਾ ਹੀ ਧਰਤੀ ਦਾ ਮਾਲਕ ਨਹੀਂ ਹੈ, ਜੀਵ, ਬਨਸਪਤੀ, ਪਹਾੜ, ਹਵਾ ਅਤੇ ਜਲ ਸੋਮੇ ਇਸ ਦੇ ਪ੍ਰਸਪਰ ਪੂਰਕ ਅਤੇ ਅੰਤਰ ਸੰਬੰਧਿਤ ਹਨ। ਇੱਕ ਨੂੰ ਦੂਜੇ ਬਿਨਾਂ ਚਿਤਵਿਆ ਨਹੀਂ ਜਾ ਸਕਦਾ। ਸੰਭਾਲਣ ਦਾ ਵੇਲਾ ਹੈ, ਪਹਿਲਾਂ ਹੀ ਬੜੀ ਦੇਰ ਹੋ ਚੁੱਕੀ। ਕੁਦਰਤ ਦੀ ਮੁੜ-ਸੁਰਜੀਤੀ ਤੁਰਤ-ਫੁਰਤ ਨਹੀਂ ਹੁੰਦੀ, ਇਸ ਨੂੰ ਸਾਵਾਂ ਹੋਣ ਵਿੱਚ ਕੁਝ ਵਰ੍ਹੇ ਨਹੀਂ ਸਗੋਂ ਕਈ ਪੀੜ੍ਹੀਆਂ ਲੱਗ ਜਾਂਦੀਆਂ ਹਨ।

ਮੁੱਕਦੀ ਗੱਲ, ਸਾਗਰਾਂ ਨੂੰ ਰਿਣੀ ਕਰਨ ਦੀ ਬਜਾਏ ਸਾਨੂੰ ਆਪ ਸਾਗਰਾਂ ਦੇ ਰਿਣੀ ਹੋਣਾ ਚਾਹੀਦਾ ਹੈ। ਸਭ ਤੋਂ ਪਹਿਲਾਂ ਜ਼ਿੰਦਗੀ ਇੱਕ ਨਿੱਕੇ ਜਿਹੇ ਅਮੀਬੇ ਦੇ ਰੂਪ ਵਿੱਚ ਇਨ੍ਹਾਂ ਸਾਗਰਾਂ ਵਿੱਚ ਹੀ ਧੜਕੀ ਸੀ। ਪ੍ਰਿਥਵੀ ਉੱਤੇ ਸਮੁੱਚਾ ਪ੍ਰਾਣੀ ਮੰਡਲ ਸਾਗਰਾਂ ਦੀ ਹੀ ਬਦੌਲਤ ਹੈ। ਸਾਗਰ ਧਰਤੀ ਦੀ ਸੁਆਸ ਪ੍ਰਣਾਲੀ ਹਨ। ਇਸ ਦੀ ਸਾਂਭ-ਸੰਭਾਲ ਅੱਜ ਦੇ ਮਨੁੱਖ ਦਾ ਪਰਮ ਕਰਮ ਹੈ। 

# ਤਰਕਸ਼ੀਲ ਲਹਿਰ ਦੇ 25 ਸਾਲ



ਰਾਜਪਾਲ ਸਿੰਘ

ਅੱਜ ਜਦ ਤਰਕਸ਼ੀਲ ਲਹਿਰ ਨੂੰ ਪੰਜਾਬ ਵਿੱਚ ਸ਼ੁਰੂ ਹੋਇਆਂ 25 ਸਾਲ ਬੀਤ ਚੁੱਕੇ ਹਨ ਤਾਂ ਇਹ ਮੁਲਅੰਕਣ ਕਰਨਾ ਸੁਭਾਵਿਕ ਹੀ ਬਣਦਾ ਹੈ ਕਿ ਇਹਨਾਂ 25 ਸਾਲਾਂ ਵਿੱਚ ਸਾਡੇ ਵਿਚਾਰਾਂ, ਸਾਡੇ ਪ੍ਰਚਾਰ ਅਤੇ ਸਾਡੇ ਕਾਰਜਾਂ ਨੇ ਸਮਾਜ ਉਪਰ ਕੀ ਅਸਰ ਛੱਡਿਆ ਹੈ ? ਇਹ ਵੀ ਕਿ ਤਰਕਸ਼ੀਲ ਸੁਸਾਇਟੀ ਦੇ ਸ਼ੁਰੂਆਤੀ ਦੌਰ ਅਤੇ ਅੱਜ ਦੇ ਸਮੇਂ ਦੀਆਂ ਸਮਾਜਕ ਹਾਲਤਾਂ ਵਿੱਚ ਕੀ ਫਰਕ ਹੈ ਅਤੇ ਇਹਨਾਂ ਤਬਦੀਲੀਆਂ ਦੀ ਰੋਸ਼ਨੀ ਵਿੱਚ ਤਰਕਸ਼ੀਲ ਸੁਸਾਇਟੀ ਨੂੰ ਅੱਗੇ ਕਿਸ ਦਿਸ਼ਾ ਵਿੱਚ ਚੱਲਣਾ ਚਾਹੀਦਾ ਹੈ ?

ਸਮਾਜ ਉਪਰ ਤਰਕਸ਼ੀਲ ਲਹਿਰ ਦੇ ਅਸਰਾਂ ਦਾ ਲੇਖਾ-ਜੋਖ਼ਾ ਕੀਤਾ ਜਾ ਸਕਦਾ ਹੈ। ਅੱਜ ਪੰਜਾਬ ਵਿੱਚ ਤਰਕਸ਼ੀਲ ਸੋਚ ਨੂੰ ਸਨਮਾਨ ਦੀ ਨਜ਼ਰ ਨਾਲ ਵੇਖਿਆ ਜਾਂਦਾ ਹੈ, 'ਰੱਬ' ਦੀ ਹੋਂਦ ਦੇ ਮਸਲੇ ਨੂੰ ਛੱਡ ਕੇ ਬਾਕੀ ਵਿਚਾਰਾਂ ਦਾ ਕੋਈ ਸਿਧਾਂਤਕ ਵਿਰੋਧ ਨਹੀਂ ਹੁੰਦਾ, ਭੂਤਾਂ-ਪ੍ਰੇਤਾਂ ਦੇ ਨਾਂ ਲਗਦੀਆਂ, ਗੈਰ ਕੁਦਰਤੀ ਜਾਪਣ ਵਾਲੀਆਂ ਘਟਨਾਵਾਂ ਵਾਪਰਣ ਵਾਲੇ ਕਿੱਸੇ ਹੁਣ 'ਜਗਬਾਣੀ' ਵਰਗੇ ਅਖ਼ਬਾਰਾਂ ਨੂੰ ਵੀ ਘੱਟ ਹੀ ਲਭਦੇ ਨੇ ਅਤੇ ਜੇ ਕਿਤੇ ਅਜਿਹਾ ਕੁਝ ਵਾਪਰਣ ਦੀ ਅਫ਼ਵਾਹ ਉਡਦੀ ਵੀ ਹੈ ਤਾਂ ਲੋਕ ਆਪ ਹੀ ਉਸਦੀ ਅਸਲੀਅਤ ਲੱਭਣ ਦਾ ਯਤਨ ਕਰਦੇ ਹਨ ਜਾਂ ਤਰਕਸ਼ੀਲਾਂ ਨਾਲ ਸੰਪਰਕ ਕਰਦੇ ਹਨ। ਪੁੱਛਾਂ ਦੇਣ ਵਾਲਿਆਂ ਨੂੰ ਸ਼ਰੇਆਮ ਪਾਖੰਡੀ ਕਿਹਾ ਜਾਂਦਾ ਹੈ, ਟੂਣੇ ਟਾਮਣ ਮਨਾਂ ਵਿੱਚ ਪਹਿਲਾਂ ਵਾਲਾ ਹਊਆ ਪੈਦਾ ਨਹੀਂ ਕਰਦੇ, ਧਾਗੇ ਤਵੀਤ ਕਰਨ ਵਾਲਿਆਂ ਦਾ ਤਰਕਸ਼ੀਲਾਂ ਦੇ ਦਾਇਰੇ ਤੋਂ ਬਾਹਰਲੇ ਲੋਕ ਵੀ ਵਿਰੋਧ ਕਰਨ ਲੱਗ ਪਏ। ਪਹਿਲਾਂ ਮਨੋਰੋਗ ਮਾਹਿਰਾਂ ਬਾਰੇ ਪੜ੍ਹੇ ਲਿਖੇ ਲੋਕ ਵੀ ਨਹੀਂ ਜਾਣਦੇ ਸਨ ਹੁਣ ਆਮ ਲੋਕਾਂ ਦੀਆਂ ਵੀ ਮਾਨਸਿਕ ਰੋਗਾਂ ਦੇ ਡਾਕਟਰਾਂ ਅੱਗੇ ਭੀੜਾਂ ਲੱਗੀਆਂ ਰਹਿੰਦੀਆਂ ਹਨ। 'ਜਾਦੂ ਇੱਕ ਕਲਾ ਹੈ ਨਾ ਕਿ ਕੋਈ ਗੈਬੀ ਸ਼ਕਤੀ ਦੇ ਕਾਰਨਾਮੇ', ਇਹ ਗੱਲ ਕਾਫ਼ੀ ਲੋਕਾਂ ਦੀ ਆਮ ਸਮਝ ਦਾ ਅੰਗ ਬਣ ਚੁੱਕੀ ਹੈ ਅਤੇ ਪੰਜਾਬ ਵਿੱਚ ਆਉਂਦਾ ਹਰ ਵੱਡਾ ਛੋਟਾ ਜਾਦੂਗਰ ਇਸ ਤੱਥ ਨੂੰ ਜਾਣਦਾ ਹੋਣ ਕਰਕੇ ਖੁਦ ਵੀ ਇਸਨੂੰ ਕਲਾ ਵਜੋਂ ਹੀ ਪੇਸ਼ ਕਰਦਾ ਹੈ। ਤਰਕਸ਼ੀਲਾਂ ਵੱਲੋਂ ਪਾਈ ਗਈ ਸਰੀਰਦਾਨ ਦੀ ਪਿਰਤ ਹੁਣ ਇੱਕ ਲਹਿਰ ਬਣਨ ਦੇ ਰਾਹ ਪੈ ਗਈ ਹੈ। ਤਰਕਸ਼ੀਲ ਸਾਹਿਤ ਬਹੁਤ ਹਰਮਨਪਿਆਰਾ ਹੋਇਆ ਅਤੇ ਵੱਡੀ ਗਿਣਤੀ ਵਿੱਚ ਲੋਕਾਂ ਦੇ ਹੱਥਾਂ ਵਿੱਚ ਗਿਆ ਹੈ, ਇਸਤੋਂ ਬਿਨਾਂ ਆਡੀਓ ਵੀਡੀਓ ਕੈਸਟਾਂ ਅਤੇ ਟੈਲੀਵੀਜ਼ਨ ਆਦਿ ਸਾਧਨਾਂ ਰਾਹੀਂ ਵੀ ਇਸ ਸੋਚ ਨੂੰ ਪ੍ਰਚਾਰਨ ਪ੍ਰਸਾਰਣ ਵਿੱਚ ਸਫ਼ਲਤਾ ਮਿਲੀ ਹੈ ਜਿਸ ਦੇ ਸਿੱਟੇ ਵਜੋਂ ਅੱਜ ਤਰਕਸ਼ੀਲਤਾ, ਇੱਕ ਘਰ ਘਰ ਜਾਣਿਆ ਜਾਣ ਵਾਲਾ ਸ਼ਬਦ ਹੈ, ਤਰਕਸ਼ੀਲਤਾ, ਪੰਜਾਬ ਦੇ ਬੌਧਿਕ ਦ੍ਰਿਸ਼ ਉਤੇ ਇੱਕ ਮੰਨੀ ਹੋਈ ਧਾਰਾ ਵਜੋਂ ਸਥਾਪਿਤ ਹੋ ਚੁੱਕੀ ਹੈ।

ਪਰ ਦੂਸਰੇ ਪਾਸੇ ਇਹ ਵੀ ਵੇਖਿਆ ਜਾ ਸਕਦਾ ਹੈ ਕਿ ਬਾਬਿਆਂ ਚੇਲਿਆਂ ਦੇ ਪਾਖੰਡਾਂ ਦੇ ਵਾਰ ਵਾਰ ਨੰਗਾ ਹੋਣ ਦੇ ਬਾਵਜੂਦ ਨਾ ਤਾਂ ਪਿੰਡਾਂ ਵਿੱਚ ਇਹਨਾਂ ਬਾਬਿਆਂ ਦੀ ਗਿਣਤੀ ਘਟੀ ਹੈ ਅਤੇ ਨਾ ਹੀ ਇਹਨਾਂ ਕੋਲ ਜਾਣ ਵਾਲਿਆਂ ਦੀ, ਨਾਮ ਦਾਨ ਦੇਣ ਵਾਲੇ ਵੱਡੇ ਡੇਰਿਆਂ ਕੋਲ ਤਾਂ ਲੱਖਾਂ ਦੇ ਇਕੱਠ ਹੁੰਦੇ ਹਨ। ਪੜ੍ਹੇ ਲਿਖੇ ਲੋਕ ਵਹਿਮ ਭਰਮ ਕਰਨ ਵਿੱਚ ਅਨਪੜ੍ਹਾਂ ਨੂੰ ਪਛਾੜ ਰਹੇ ਹਨ, ਜਨਮ ਕੁੰਡਲੀਆਂ ਬਨਵਾਉਣੀਆਂ, ਮੰਗਲੀਕ ਨਾਨ-ਮੰਗਲੀਕ ਪਰਖਣੇ, ਸ਼ੁਭ ਦਿਨ ਮਹੂਰਤ ਕਢਾਉਣੇ ਪਹਿਲਾਂ ਕੁਝ ਹਿੰਦੂ ਬਰਾਦਰੀਆਂ ਤੱਕ ਹੀ ਸੀਮਿਤ ਸਨ ਹੁਣ ਇਨ੍ਹਾਂ ਨੇ ਹੋਰ ਵਰਗਾਂ ਨੂੰ ਵੀ ਲਪੇਟ ਵਿੱਚ ਲੈ ਲਿਆ ਹੈ। ਟੀ. ਵੀ. ਚੈਨਲਾਂ ਰਾਹੀਂ ਜੋਤਿਸ਼ੀ ਅਤੇ ਨਗਾਂ ਦੇ ਫਲ ਦੱਸਣ ਵਾਲੇ ਹਰ ਰੋਜ ਸਵੇਰੇ-ਸਵੇਰੇ ਲੋਕਾਂ ਦੇ ਘਰਾਂ ਵਿੱਚ ਆਪਣੀ ਕੂੜ ਦੀ ਦੁਕਾਨ ਆ ਖੋਲ੍ਹਦੇ ਹਨ। ਆਧੁਨਿਕਤਾ ਦੇ ਸਾਰੇ ਵਿਖਾਵੇ ਦੇ ਬਾਵਜੂਦ ਧਰਮ ਦੀ ਜਕੜ ਲੋਕ ਮਨਾਂ ਉਤੋਂ ਢਿੱਲੀ ਨਹੀਂ ਪਈ।

ਸਮਾਜਕ ਵਿਕਾਸ ਇੱਕ ਬਹੁਤ ਗੁੰਝਲਦਾਰ ਵਰਤਾਰਾ ਹੈ। ਬਹੁਤ ਸਾਰੀਆਂ ਸ਼ਕਤੀਆਂ, ਸਥਾਨਕ ਅਤੇ ਕੌਮਾਂਤਰੀ ਤਾਕਤਾਂ, ਰਾਜਨੀਤਕ ਪਾਰਟੀਆਂ, ਸਮਾਜਕ ਸਭਿਆਚਾਰਕ ਜਥੇਬੰਦੀਆਂ, ਤਕਨੀਕੀ ਕਾਢਾਂ ਦੀ ਵਰਤੋਂ ਆਦਿ ਇਸਨੂੰ ਪ੍ਰਭਾਵਿਤ ਕਰਦੇ ਹਨ। ਕੁਝ ਇਸ ਵਿੱਚ ਹਾਂ ਪੱਖੀ ਰੋਲ ਕਰਦੇ ਹਨ ਅਤੇ ਕੁਝ ਨਾਂਹ ਪੱਖੀ। ਤਰਕਸ਼ੀਲ ਸੁਸਾਇਟੀ ਨੇ ਪਿਛਲੇ 25 ਸਾਲਾਂ ਦੌਰਾਨ ਪੰਜਾਬੀ ਸਮਾਜ ਅਤੇ ਸਭਿਆਚਾਰ ਵਿੱਚ ਇੱਕ ਹਾਂ ਪੱਖੀ ਦਖਲਅੰਦਾਜੀ ਕੀਤੀ ਹੈ। ਇਸ ਦਖਲਅੰਦਾਜੀ ਦੇ ਅਸਰ ਦੇਖੇ ਜਾ ਸਕਦੇ ਹਨ ਪਰ ਜਿਵੇਂ ਪਹਿਲਾਂ ਕਿਹਾ ਗਿਆ ਹੈ ਸਾਡੇ ਲੋਕਾਂ ਦੀ ਸੋਚ ਉਤੇ ਹੋਰ ਸ਼ਕਤੀਆਂ ਵੀ ਅਸਰ ਪਾ ਰਹੀਆਂ ਹਨ ਜਿਨ੍ਹਾਂ ਦੇ ਅਸਰ ਤਰਕਸ਼ੀਲਤਾ ਦੇ ਪ੍ਰਭਾਵ ਨੂੰ ਢਾਹ ਲਾਉਂਦੇ ਹਨ।

**ਮੰਡੀ ਅਤੇ ਮੀਡੀਆ ਦੋ ਅਜਿਹੀਆਂ ਤਾਕਤਾਂ ਹਨ ਜੋ ਅਜੋਕੇ ਸਮਾਜ ਦੀ ਮਾਨਸਿਕਤਾ ਨੂੰ ਕੰਟਰੋਲ ਕਰ ਰਹੀਆਂ ਹਨ। ਕਿਹਾ ਜਾ ਸਕਦਾ ਹੈ ਕਿ ਇਹਨਾਂ ਦਾ ਵੱਧ ਅਸਰ ਮੱਧ ਵਰਗ 'ਤੇ ਹੀ ਪੈਂਦਾ ਹੈ ਪਰ ਦੇਖਣ ਵਾਲੀ ਗੱਲ ਇਹ ਹੈ ਕਿ ਭਾਰਤ ਦੀਆਂ ਵਿਸ਼ੇਸ਼ ਹਾਲਤਾਂ ਕਾਰਣ ਇਥੋਂ ਦਾ ਮੱਧ ਵਰਗ ਬਹੁਤ ਵੱਡਾ ਹੈ ਦੂਸਰਾ ਮੱਧ ਵਰਗ ਦੀ ਸੋਚ ਅਤੇ ਜੀਵਨ ਸ਼ੈਲੀ ਹੇਠਲੇ ਵਰਗ ਨੂੰ ਬਹੁਤ ਪ੍ਰਭਾਵਿਤ ਕਰਦੀ ਹੈ ਅਤੇ ਉਹ ਉਸ ਦੀ ਰੀਸ ਕਰਦਾ ਹੈ।**

ਪਿਛਲੇ 25 ਸਾਲਾਂ ਦੌਰਾਨ ਮੰਡੀ ਦੀਆਂ ਤਾਕਤਾਂ ਦਾ ਰੋਲ ਵਧ ਗਿਆ ਹੈ, ਖਾਸ ਕਰ 1991 ਵਿੱਚ ਨਵੀਆਂ ਆਰਥਿਕ ਨੀਤੀਆਂ ਨੂੰ ਅਪਨਾਉਣ ਬਾਅਦ ਬਹੁਤ ਤੇਜੀ ਨਾਲ ਤਬਦੀਲੀਆਂ ਆਈਆਂ। ਬਾਜ਼ਾਰ ਵਿੱਚ ਹਰ ਵਸਤ ਦੀ ਜਿੰਨੀ ਵੰਨਗੀ ਅਤੇ ਬਹੁਤਾਤ ਹੈ ਇਹ ਆਮ ਬੰਦੇ ਨੂੰ ਹਿਲਾ ਕੇ ਰੱਖ ਦਿੰਦੀ ਹੈ। 25 ਸਾਲ ਪਹਿਲਾਂ ਮੱਧ ਵਰਗੀ ਘਰਾਂ ਵਿੱਚ ਇੱਕ ਸਕੂਟਰ ਹੋਣਾ ਬਹੁਤ ਵੱਡੀ ਸਹੂਲਤ ਸੀ, ਕਾਰ ਜਾਂ ਮਹਿੰਗੇ ਬਾਈਕ ਨਾ ਹੋਣਾ ਕੋਈ ਅਜਿਹੀ ਘਾਟ ਨਹੀਂ ਲਗਦੀ ਸੀ ਜੋ ਤੁਹਾਡੇ ਮਨ ਦੀ ਸ਼ਾਂਤੀ ਭੰਗ ਕਰਦੀ ਹੋਵੇ, ਉਸ ਸਮੇਂ ਨਾ ਅੱਖਾਂ ਚੁੰਧਿਆਉਣ ਵਾਲੀਆਂ ਸ਼ਾਪਿੰਗ ਮਾਲਜ਼ ਸਨ, ਨਾ ਬੱਚਿਆਂ ਕੋਲ ਮੋਬਾਈਲ ਸੈੱਟ ਸਨ ਅਤੇ ਨਾ ਹੀ ਉਨ੍ਹਾਂ ਨੂੰ ਬ੍ਰਾਂਡਿਡ ਕੱਪੜਿਆਂ ਦਾ ਕਰੇਜ਼ ਸੀ। ਪਰ ਅੱਜ ਦੀ ਨੌਜਵਾਨ ਪੀੜ੍ਹੀ ਇਹ ਸਾਰਾ ਕੁਝ ਚਾਹੁੰਦੀ ਹੈ। ਮਿਹਨਤ ਵਾਲੀ, ਸਾਦੀ, ਸੱਚੀ ਸੁੱਚੀ ਜ਼ਿੰਦਗੀ ਉਸਨੂੰ ਖਿੱਚ ਨਹੀਂ ਪਾਉਂਦੀ। ਉਸ ਅੱਗੇ ਨਾ ਕੋਈ ਉੱਚੇ ਆਦਰਸ਼ ਹਨ ਅਤੇ ਨਾ ਹੀ ਚੰਗੇ ਰੋਲ ਮਾਡਲ, ਸਮਾਜਕ ਸਰੋਕਾਰਾਂ ਦਾ ਉਸਦੀ ਸੋਚ ਅਤੇ ਕਾਰਜਾਂ ਵਿੱਚ ਕੋਈ ਸਥਾਨ ਨਹੀਂ ਹੈ।

ਅੱਸੀਵਿਆਂ ਵਿੱਚ ਇਕੋ ਇੱਕ ਦੂਰਦਰਸ਼ਨ ਹੁੰਦਾ ਸੀ ਜਿਸਤੋਂ ਚਾਹੇ ਰਮਾਇਣ ਵਰਗੇ ਧਾਰਮਕ ਸੀਰੀਅਲ ਵੀ ਚਲਦੇ ਰਹੇ ਪਰ ਬਹੁਤੇ ਪ੍ਰੋਗਰਾਮ ਸਾਡੇ ਸਭਿਆਚਾਰ ਨਾਲ ਜੁੜੇ ਹੁੰਦੇ ਸਨ। ਸੀਰੀਅਲਾਂ, ਨਾਟਕਾਂ ਵਿੱਚ ਆਦਰਸ਼ਾਂ ਦੀਆਂ ਗੱਲਾਂ ਹੁੰਦੀਆਂ ਸਨ, ਸਾਹਿਤ ਅਤੇ ਸ਼ਾਇਰੀ ਨੂੰ ਸਥਾਨ ਮਿਲਦਾ ਸੀ, ਖ਼ਬਰਾਂ ਵਿੱਚ ਡਰਾਮੇਬਾਜੀ ਨਹੀਂ ਹੁੰਦੀ ਸੀ, ਜਾਣਕਾਰੀ ਦੇਣ ਵਾਲੇ ਪ੍ਰੋਗਰਾਮ ਹੁੰਦੇ ਸਨ। ਪਰ ਅੱਜ ਕੇਬਲ ਟੀ.ਵੀ. ਰਾਹੀਂ ਸੈਂਕੜੇ ਚੈਨਲ ਆ ਰਹੇ ਹਨ ਜਿੰਨ੍ਹਾਂ ਵਿਚੋਂ ਦੋ ਤਿੰਨ ਚੈਨਲਾਂ ਨੂੰ ਛੱਡ ਕੇ ਬਾਕੀ ਸਭ ਰਾਹੀਂ ਜਿੰਨਾ ਅੰਧਵਿਸ਼ਵਾਸ ਫੈਲਾਇਆ ਜਾ ਰਿਹਾ ਹੈ, ਸੀਰੀਅਲਾਂ ਰਾਹੀਂ ਸਮਾਜਿਕ ਕਦਰਾਂ ਕੀਮਤਾਂ ਦਾ ਜਿੰਨਾ ਘਾਣ ਕੀਤਾ ਜਾ ਰਿਹਾ ਹੈ, ਜ਼ਿੰਦਗੀ ਨਾਲ ਜੁੜੇ ਮਸਲਿਆਂ ਨੂੰ ਜਿਵੇਂ ਅਣਗੌਲਿਆਂ ਕੀਤਾ ਜਾਂਦਾ ਹੈ ਅਤੇ ਉਹਨਾਂ ਦੀ ਥਾਂ 'ਤੇ ਕ੍ਰਿਕਟ, ਕਰਾਈਮ ਅਤੇ ਕਾਮ ਭਾਵਨਾ ਨੂੰ ਉਭਾਰਿਆ ਜਾਂਦਾ ਹੈ ਉਸਨੂੰ ਸ਼ਬਦਾਂ ਵਿੱਚ ਬਿਆਨ ਨਹੀਂ ਕੀਤਾ ਜਾ ਸਕਦਾ।

ਪਹਿਲੇ ਸਾਲਾਂ ਵਿੱਚ ਅਸੀਂ ਮੀਡੀਏ ਨੂੰ ਕਾਫੀ ਹੱਦ ਤੱਕ ਪ੍ਰਭਾਵਿਤ ਕਰਦੇ ਰਹੇ ਹਾਂ। ਪੰਜਾਬੀ ਅਖ਼ਬਾਰਾਂ ਵਿੱਚ ਸਾਡੇ ਪਾਠਕਾਂ ਅਤੇ ਹਮਦਰਦ ਪੱਤਰਕਾਰਾਂ ਦਾ ਐਨਾ ਕੁ ਪ੍ਰਭਾਵ ਸੀ ਕਿ ਇੱਕ ਅਖ਼ਬਾਰ ਸਮੂਹ ਨੂੰ ਛੱਡ ਕੇ ਬਾਕੀ ਸਾਰੇ ਅਖ਼ਬਾਰ ਤਰਕਸ਼ੀਲ ਸੋਚ ਨੂੰ ਵਧੀਆ ਸਹਿਯੋਗ ਦਿੰਦੇ ਰਹੇ। ਇਸੇ ਤਰ੍ਹਾਂ ਦੂਰਦਰਸ਼ਨ ਉਤੇ ਵੀ ਗੈਰਵਿਗਿਆਨਕ ਪ੍ਰੋਗਰਾਮ ਪੇਸ਼ ਕਰਨ ਦਾ ਤਰਕਸ਼ੀਲ ਸੋਚ ਦੇ ਲੋਕਾਂ ਵੱਲੋਂ ਤਕੜਾ ਵਿਰੋਧ ਹੁੰਦਾ ਸੀ। ਪਰ ਹੁਣ ਕੇਬਲ ਅਤੇ ਡਿਸ਼ ਟੀ.ਵੀ. ਰਾਹੀਂ ਜੋ ਚੈਨਲ ਆ ਰਹੇ ਹਨ ਅਸੀਂ ਉਹਨਾਂ ਨੂੰ ਪ੍ਰਭਾਵਿਤ ਨਹੀਂ ਕਰ ਸਕਦੇ। ਸਟਾਰ, ਜ਼ੀ, ਸਨ ਅਤੇ ਹੋਰ ਵੱਡੇ ਮੀਡੀਆ ਗਰੁੱਪਾਂ ਵਾਸਤੇ ਲੋਕਾਂ ਦੀ ਰਾਇ ਕੋਈ ਅਹਿਮੀਅਤ ਨਹੀਂ ਰਖਦੀ ਉਨ੍ਹਾਂ ਵਾਸਤੇ ਇਸ਼ਤਿਹਾਰ ਦੇਣ ਵਾਲੇ ਕਰੋੜਪਤੀ ਅਦਾਰਿਆਂ ਦੀ ਰਾਇ ਹੀ ਅਹਿਮੀਅਤ ਰਖਦੀ ਹੈ। ਇਸ ਹਾਲਤ ਵਿੱਚ ਅਸੀਂ ਉਹਨਾਂ ਵੱਲੋਂ ਪੇਸ਼ ਕੀਤਾ ਜਾਂਦਾ ਗੰਦ ਮੰਦ ਰੋਕ ਤਾਂ ਨਹੀਂ ਸਕਦੇ ਪਰ ਇਹਨਾਂ ਵੱਲੋਂ ਪੇਸ਼ ਕੀਤੇ ਜਾਂਦੇ ਪ੍ਰੋਗਰਾਮਾਂ ਦੇ ਮਾੜੇ ਅਸਰਾਂ ਬਾਰੇ ਸੁਚੇਤ ਕਰਨ ਦੀ ਲਹਿਰ ਚਲਾਉਣ ਦੇ ਨਾਲ-ਨਾਲ ਇਸ ਮੀਡੀਆ ਨੂੰ ਵੀ ਵਰਤ ਸਕਦੇ ਹਨ।

ਮੀਡੀਆ ਰਾਹੀਂ ਹੁੰਦੀ ਇਸ਼ਤਿਹਾਰਬਾਜੀ ਅਤੇ ਮੰਡੀ ਵਿੱਚ ਚੀਜਾਂ ਦੀ ਚਕਾਚੌਂਧ ਮਿਲ ਕੇ ਬਹੁਤ ਵੱਡੀ ਤਾਕਤ ਬਣ ਜਾਂਦੀ ਹੈ, ਇਹ ਆਮ ਆਦਮੀ ਨੂੰ ਆਪਣਾ ਗੁਲਾਮ ਬਣਾ ਲੈਂਦੀ ਹੈ, ਉਸਨੂੰ ਬਾਜ਼ਾਰ ਦੀ ਹਰ ਚੰਗੀ ਮਾੜੀ ਚੀਜ ਖਰੀਦਣ ਲਈ ਉਤੇਜਿਤ ਕਰਦੀ ਹੈ ਜਦ ਕਿ ਉਸਦੀ ਆਮਦਨ ਸੀਮਤ ਹੁੰਦੀ ਹੈ। ਇਹ ਗੱਲ ਉਸਦੇ ਮਨ ਵਿੱਚ ਲਗਾਤਾਰ ਤਣਾਅ ਪੈਦਾ ਕਰੀ ਰਖਦੀ ਹੈ। ਇਸ ਤਣਾਅ ਤੋਂ ਸ਼ਾਂਤੀ ਭਾਲਦਾ ਉਹ ਵੱਡੇ ਵੱਡੇ ਸੰਤਾਂ ਦੇ ਪ੍ਰਵਚਨ ਸੁਣਦਾ ਹੈ, ਰਾਮਦੇਵ ਦਾ ਯੋਗਾ ਕਰਦਾ ਹੈ, ਹੇਮਕੁੰਟ ਅਤੇ ਵੈਸ਼ਨੋ ਦੇਵੀ ਦੀਆਂ ਚੜ੍ਹਾਈਆਂ ਚੜ੍ਹਦਾ ਹੈ। ਉਹ ਆਮਦਨ ਵਧਣ ਦੀਆਂ ਸੁੱਖਾਂ ਸੁਖਦਾ ਹੈ, ਪੈਸਾ ਕਮਾਉਣ ਦੇ ਪੁੱਠੇ ਸਿੱਧੇ ਕੰਮ ਕਰਦਾ ਹੈ। ਉਸ ਵਿਚੋਂ ਸਬਰ-ਸੰਤੋਖ, ਸਹਿਯੋਗ ਅਤੇ ਸਮਰਪਣ ਦੀਆਂ ਮਾਨਵੀ ਭਾਵਨਾਵਾਂ ਮਾਂਦ ਪੈ ਗਈਆਂ ਹਨ।

ਸਰਮਾਏਦਾਰੀ ਪ੍ਰਬੰਧ ਵਿੱਚ ਪੈਸਾ ਹੀ ਸਭ ਤੋਂ ਪ੍ਰਮੁੱਖ ਤਾਕਤ ਬਣ ਜਾਂਦਾ ਹੈ। ਇਹ ਪੈਸੇ ਅਤੇ ਮੰਡੀ ਦੀਆਂ ਤਾਕਤਾਂ ਦਾ ਕ੍ਰਿਸ਼ਮਾ ਹੀ ਹੈ ਕਿ ਫ਼ਿਰੋਜ਼ ਖ਼ਾਨ ਅਤੇ ਮਾਸਟਰ ਸਲੀਮ ਵਰਗੇ ਜਗਰਾਤਿਆਂ ਵਿੱਚ ਮਾਤਾ ਦੀਆਂ ਭੇਟਾਂ ਗਾਉਂਦੇ ਹਨ। ਇਸ ਦੌਰ ਵਿੱਚ ਪਬਲਸਿਟੀ ਕਰ ਸਕਣ ਵਾਲੇ, ਵੱਡੀਆਂ ਵੱਡੀਆਂ ਗੱਡੀਆਂ ਵਾਲੇ ਸਾਧ ਅਤੇ ਏਅਰਕੰਡੀਸ਼ਨਡ ਕਮਰਿਆਂ ਵਾਲੇ ਆਲੀਸ਼ਾਨ ਡੇਰੇ ਹੀ ਜਨਤਾ ਨੂੰ ਆਪਣੇ ਵੱਲ ਖਿਚਦੇ ਹਨ, ਉਜਾੜ ਥਾਵਾਂ 'ਤੇ ਧੂਣੀਆਂ ਤਪਾ ਕੇ ਆਪਣੇ ਸਰੀਰਾਂ

ਨੂੰ ਕਸ਼ਟ ਦੇਣ ਵਾਲੇ ਸਾਧਾਂ ਦਾ ਜ਼ਮਾਨਾ ਲੱਦ ਗਿਆ ਹੈ।

ਅੱਜ ਦੀ ਨੌਜਵਾਨ ਪੀੜ੍ਹੀ ਉਹ ਨਹੀਂ ਜੋ 1984 ਵਿੱਚ ਸੀ। ਇਸਨੂੰ ਜਾਦੂ ਟ੍ਰਿੱਕਾਂ ਅਤੇ ਨਾਟਕਾਂ ਦੇ ਸਾਧਾਰਣ ਪ੍ਰੋਗਰਾਮਾਂ ਦੇ ਨਾਲ ਨਾਲ ਚੰਗੀਆਂ ਸੀਡੀਜ਼, ਵੀਡੀਓ ਸੀਡੀਜ਼, ਟੈਲੀਫਿਲਮਾਂ, ਟੀ.ਵੀ. ਚੈਨਲਾਂ ਉਤੇ ਸੀਰੀਅਲ ਅਤੇ ਹੋਰ ਪ੍ਰੋਗਰਾਮ ਆਦਿ ਦੇਣ ਦੀ ਲੋੜ ਹੈ ਜੋ ਵਿਸ਼ੇ ਵਸਤੂ ਦੇ ਨਾਲ ਨਾਲ ਕਲਾ ਪੱਖ ਤੋਂ ਵੀ ਉੱਚੇ ਪੱਧਰ ਦੇ ਅਤੇ ਦਿਲਚਸਪ ਹੋਣ। ਇਹਨਾਂ ਵਿੱਚ ਪਾਖੰਡਵਾਦ ਦੇ ਖਿਲਾਫ਼ ਪ੍ਰਚਾਰ ਦੇ ਨਾਲ-ਨਾਲ ਇਹਨਾਂ ਪਾਖੰਡਾਂ ਦੇ ਪਾਸਾਰੇ ਲਈ ਜ਼ਮੀਨ ਤਿਆਰ ਕਰਨ ਵਾਲੀਆਂ ਹਾਲਤਾਂ ਨੂੰ ਰੱਦਣ ਦੀ ਗੱਲ ਹੋਣੀ ਚਾਹੀਦੀ ਹੈ। ਇਹਨਾਂ ਵਿੱਚ ਖਪਤ ਕਲਚਰ ਦੇ ਆਮ ਲੋਕਾਂ ਉਤੇ ਪੈਂਦੇ ਮਾਰੂ ਅਸਰਾਂ ਦੀ ਗੱਲ ਹੋਵੇ, ਚੰਗੀਆਂ ਕਦਰਾਂ ਕੀਮਤਾਂ ਪੈਦਾ ਕਰਨ ਵਾਲਾ, ਜ਼ਿੰਦਗੀ ਦੇ ਮਸਲਿਆਂ ਪ੍ਰਤੀ ਸੰਤੁਲਿਤ ਪਹੁੰਚ ਅਪਨਾਉਣ ਦੀ ਪ੍ਰੇਰਨਾ ਦੇਣ ਵਾਲਾ, ਜ਼ਿੰਦਗੀ ਵਿੱਚ ਮਿਹਨਤ, ਸਚਾਈ, ਸਹਿਜ ਆਦਿ ਦੀ ਮਹੱਤਤਾ ਦ੍ਰਿੜਾਉਣ ਵਾਲਾ, ਦੂਸਰਿਆਂ ਤੋਂ ਹਰ ਕੀਮਤ 'ਤੇ ਅੱਗੇ ਨਿਕਲਣ ਦੀ ਥਾਂ ਸਹਿਯੋਗ ਦੀ ਭਾਵਨਾ ਪੈਦਾ ਕਰਨ ਵਾਲਾ ਮੈਟਰ ਹੋਣਾ ਚਾਹੀਦਾ ਹੈ। ਨਵੀਂ ਪੀੜ੍ਹੀ ਵਿੱਚ ਤਰਕਸ਼ੀਲ ਸਾਹਿਤ ਤੋਂ ਇਲਾਵਾ ਹੋਰ ਚੰਗੇ ਸਾਹਿਤ ਅਤੇ ਕਲਾ ਵਿੱਚ ਰੁਚੀ ਪੈਦਾ ਕਰਨੀ, ਚੰਗੇ ਸਿਰਜਨਾਤਮਕ ਸ਼ੌਂਕ ਪੈਦਾ ਕਰਨੇ, ਸਮਾਜਕ ਸਰੋਕਾਰਾਂ ਨਾਲ ਸੰਬਧਿਤ ਸਰਗਰਮੀਆਂ ਵਿੱਚ ਸ਼ਾਮਲ ਹੋਣ ਦਾ ਰੁਝਾਨ ਪੈਦਾ ਕਰਨਾ, ਤਰਕਸ਼ੀਲਾਂ ਦੇ ਕਾਰਜਾਂ ਵਿੱਚ ਸ਼ਾਮਲ ਹੋਣਾ ਚਾਹੀਦਾ ਹੈ। ਇਹ ਗੱਲਾਂ ਵਿਅਕਤੀ ਦੀ ਜ਼ਿੰਦਗੀ ਵਿੱਚ ਸੂਹਜ ਅਤੇ ਸਿਆਣਪ ਪੈਦਾ ਕਰਦੀਆਂ ਹਨ ਜਿਸ ਨਾਲ ਵਿਅਕਤੀ ਗੈਰ ਉਪਜਾਊ ਰੁਝਾਨਾਂ ਤੋਂ ਬਚਿਆ ਰਹਿੰਦਾ ਹੈ।

ਜਦ ਅਸੀਂ ਅਜੋਕੇ ਸਮੇਂ ਬਾਰੇ ਗੱਲ ਕਰਦੇ ਹਾਂ ਤਾਂ ਸਾਡੇ ਦੇਸ਼ ਵਿੱਚ ਇੱਕ ਹੋਰ ਵਰਤਾਰੇ ਵੱਲ ਵੀ ਧਿਆਨ ਦੇਣ ਦੀ ਲੋੜ ਹੈ। ਸਰਮਾਏਦਾਰੀ ਪ੍ਰਬੰਧ ਦੇ ਭਾਰੂ ਹੋਣ ਨਾਲ ਰਵਾਇਤੀ ਧਰਮਾਂ ਦੀ ਜਕੜ ਟੁੱਟ ਰਹੀ ਹੈ। ਸਰਮਾਏ ਦਾ ਤਰਕ ਧਾਰਮਿਕਤਾ ਨੂੰ ਹਰ ਖੇਤਰ ਵਿਚੋਂ ਹਾਸ਼ੀਏ ਵੱਲ ਧਕਦਾ ਹੈ। ਇਸੇ ਕਰਕੇ ਸੁਖਬੀਰ ਸਿੰਘ ਬਾਦਲ ਹੁਣ ਸਿੱਖ ਸਟੂਡੈਂਟ ਫੈਡਰੇਸ਼ਨ ਦੀ ਬਜਾਏ *SOI* ਖੜ੍ਹੀ ਕਰਦਾ ਹੈ, ਜਿਸਦੇ ਬਹੁਤੇ ਕਾਰਕੁੰਨ ਧਾਰਮਕ ਰਹਿਣੀ ਬਹਿਣੀ ਤੋਂ ਕੋਹਾਂ ਦੂਰ ਹਨ। ਭਾਰਤੀ ਜਨਤਾ ਪਾਰਟੀ ਦੇ ਹਿੰਦੂਵਾਦ ਅਤੇ ਰਾਮ ਮੰਦਰ ਵਰਗੇ ਮੁੱਦੇ ਹੁਣ ਲੋਕਾਂ ਨੂੰ ਕਾਟ ਨਹੀਂ ਕਰਦੇ। ਸਿੱਟੇ ਵਜੋਂ ਸਾਰੀਆਂ ਸਿਆਸੀ ਪਾਰਟੀਆਂ ਧਰਮ ਨਿਰਪੱਖਤਾ ਦਾ ਦਿਖਾਵਾ ਕਰਨ ਨੂੰ ਮਜਬੂਰ ਹੁੰਦੀਆਂ ਹਨ। ਪਰ ਅਸਲ ਵਿੱਚ ਸਾਡੇ ਰਾਜਨੇਤਾ ਆਪਣੇ ਸਿਆਸੀ ਸਵਾਰਥਾਂ ਲਈ ਧਰਮ ਨੂੰ ਵਰਤਦੇ ਹਨ ਜਿਸਦੇ ਸਿੱਟੇ ਬਹੁਤ ਮਾੜੇ, ਇਥੋਂ ਤੱਕ ਕਿ ਹਿੰਸਕ ਦੰਗਿਆਂ ਵਿੱਚ, ਨਿਕਲਦੇ ਹਨ। ਅੱਜ ਪੰਜਾਬ ਵਿੱਚ ਸਰਮਾਏਦਾਰੀ ਦੌਰ ਦੇ ਨਵੇਂ ਧਾਰਮਕ ਡੇਰਿਆਂ ਅਤੇ ਜਗੀਰੂ ਦੌਰ ਦੇ ਰਵਾਇਤੀ ਧਰਮਾਂ ਵਿੱਚ ਟੱਕਰ ਦਾ ਦੌਰ ਚੱਲ ਰਿਹਾ ਹੈ ਜੋ ਆਮ ਲੋਕਾਂ ਵਿੱਚ ਵੰਡੀਆਂ ਪਾ ਰਿਹਾ ਹੈ। ਤਰਕਸ਼ੀਲਾਂ ਵੱਲੋਂ ਇਸ ਮਾਮਲੇ ਵਿੱਚ ਵੀ ਲੋਕਾਂ ਨੂੰ ਚੇਤਨ ਕਰਨ ਦੀ ਲੋੜ ਹੈ। ਜੇ ਕੋਈ ਸੰਸਥਾ ਸਮਾਜ ਨੂੰ ਪ੍ਰਭਾਵਿਤ ਕਰਦੀ ਹੈ ਤਾਂ ਸਮਾਜ ਉਸਨੂੰ ਵੀ ਪ੍ਰਭਾਵਿਤ ਕਰੇਗਾ ਹੀ। ਉਹੀ ਜਥੇਬੰਦੀ ਜਾਂ ਲਹਿਰ ਜਿਉਂਦੀ ਰਹਿ ਸਕਦੀ ਹੈ ਜੋ ਬਦਲਦੀਆਂ ਹਾਲਤਾਂ ਦਾ ਸਹੀ ਮੁਲਅੰਕਣ ਕਰਕੇ ਸਮੇਂ ਦੇ ਨਾਲ ਨਾਲ ਆਪਣੀ ਸਮਝ ਨੂੰ ਲਗਾਤਾਰ ਵਿਕਸਿਤ ਕਰੇ, ਆਪਣੇ ਕਾਰਜ ਢੰਗਾਂ ਵਿੱਚ ਤਬਦੀਲੀਆਂ ਲਿਆਵੇ, ਲੋਕਾਂ ਤੱਕ ਪਹੁੰਚ ਕਰਨ ਦੀਆਂ ਨਵੀਆਂ ਨਵੀਆਂ ਵਿਧੀਆਂ ਦੀ ਤਲਾਸ਼ ਕਰੇ, ਆਪਣੇ ਪਰਚਾਰ ਦੇ ਘੇਰੇ ਵਿੱਚ ਨਵੇਂ ਵਰਗਾਂ ਨੂੰ ਲਿਆਂਦਾ ਜਾਵੇ। ਆਸ ਹੈ ਕਿ ਤਰਕਸ਼ੀਲ ਸੁਸਾਇਟੀ ਨਵੇਂ ਦੌਰ ਦੇ ਹਾਣ ਦੀ ਹੋ ਕੇ ਸਮਾਜ ਨੂੰ ਸੇਧ ਦੇਣ ਦੇ ਆਪਣੇ ਕੀਤੇ ਜਾ ਰਹੇ ਕਾਰਜ ਨੂੰ ਹੋਰ ਸ਼ਿੱਦਤ ਨਾਲ ਸਰ ਅੰਜ਼ਾਮ ਦੇਵੇਗੀ।

98767-10809 ❑ ❑

*ਸਫ਼ਾ 23 ਦੀ ਬਾਕੀ*

ਇਹਨਾਂ ਦਲੀਲਾਂ ਨਾਲ ਬੇਸ਼ੱਕ ਸੰਯੁਕਤ ਰਾਸ਼ਟਰ ਗਰੁੱਪ ਸਹਿਮਤ ਹੋਇਆ ਪਰ ਉਹ ਇਸ ਪਾਣੀ ਇੱਕ ਜਿਨਸ ਵਜੋਂ ਤਿਆਗਣ ਲਈ ਤਿਆਰ ਨਹੀਂ ਸੀ ਕਿਉਂਕਿ ਉਹਨਾ ਦੇ ਸ਼ਰਾਰਤੀ ਦਿਮਾਗ ਵਿੱਚ ਪਾਣੀ ਤੋਂ ਹੋਣ ਵਾਲੀ ਅਰਬਾਂ-ਖਰਬਾਂ ਡਾਲਰਾਂ ਦੀ ਚਮਕਦਾਰ ਕਮਾਈ ਭਾਰੂ ਸੀ। ਉਹਨਾ ਇਹ ਕਹਿ ਕੇ ਕਿ ਪਾਣੀ ਤੀਜੀ ਸੰਸਾਰ ਜੰਗ ਦਾ ਕਾਰਨ ਹੋ ਸਕਦਾ ਹੈ, ਆਪਣੀ ਵਿਉਂਤਬੰਦੀ ਨੂੰ ਲਾਗੂ ਕਰਨ ਦੀ ਕੋਸ਼ਿਸ਼ ਕੀਤੀ ਪਰ ਲੋਕਾਂ ਦੇ ਨੁੰਮਾਇੰਦਿਆ ਨੇ ਇਸ ਗੱਲ ਨੂੰ ਨਕਾਰਦਿਆਂ ਪਿੰਡ ਪੱਧਰ ਤੱਕ ਦੀਆਂ ਉਦਾਹਰਣਾਂ ਦਿੰਦਿਆ ਕਿਹਾ ਕਿ ਜਦੋਂ ਸਮੁੱਚਾ ਪਿੰਡ ਇੱਕ ਖੂਹ ਤੋਂ ਪਾਣੀ ਭਰ ਰਿਹਾ ਹੁੰਦਾ ਹੈ ਤਾਂ ਉਥੇ ਆਪਸੀ ਭਾਈਚਾਰਾ ਵੀ ਪੱਸਰ ਰਿਹਾ ਹੁੰਦਾ ਹੈ। ਊਹਨਾ ਅਰਬ ਦੇਸ਼ਾਂ ਦੀ ਇੱਕਮੁਠੱਤਾ ਦਾ ਰਾਜ ਹੋਰ ਕਾਰਨਾਂ ਤੋਂ ਇਲਾਵਾ ਪਾਣੀ ਦੀ ਘਾਟ ਅਤੇ ਇਸ ਦੀ ਵੰਡ ਪ੍ਰਣਾਲੀ ਦੱਸਿਆ। ਇਹਨਾ ਲੋਕ-ਨੁਮਇੰਦਿਆ ਨੇ ਉਚੀ ਆਵਾਜ ਵਿੱਚ ਕਿਹਾ "ਹੇ *ਸਰਮਾਏਦਾਰੋ, ਇਸ ਪਾਣੀ ਨੂੰ ਇੱਕ ਸ਼ੈਤਾਨ ਵਜੋਂ ਨਾ ਪ੍ਰਚਾਰੋ। ਇਸ ਪਾਣੀ ਵਿੱਚ ਅੱਗ ਬੁਝਾਉਣ ਦਾ ਇੱਕ ਕੁਦਰਤੀ ਗੁਣ ਹੈ। ਇਹ ਪਾਣੀ ਕਦੇ ਵੀ ਮਨੁੱਖਤਾ ਨੂੰ ਲੜਾਈ ਦੀ ਅੱਗ ਵਿੱਚ ਨਹੀਂ ਧੱਕੇਗਾ ਬਲਕਿ ਆਪਣੀ ਠੰਡਕ ਨਾਲ ਸਮੁੱਚੇ ਸੰਸਾਰ ਲਈ ਇੱਕ "ਸ਼ਾਂਤੀ-ਦੂਤ" ਸਿੱਧ ਹੋਵੇਗਾ।"*

ਸਹਾਇਕ ਵਿਗਿਆਨਕ ਅਫਸਰ, ਪੰਜਾਬ ਪ੍ਰਦੂਸ਼ਣ ਰੋਕਥਾਮ ਬੋਰਡ, ਪਟਿਆਲਾ। 98146-42026. ❑ ❑



# ਚੰਨ ਤੇ ਪਾਣੀ ਦੀ ਖ਼ੋਜ

ਚੰਦਰਯਾਨ ਨੂੰ ਅਕਤੂਬਰ 2008 ਵਿੱਚ ਸ਼੍ਰੀ ਹਰੀਕੋਟਾ ਤੋਂ ਪੁਲਾੜ ਵਿੱਚ ਛੱਡਿਆ ਗਿਆ ਸੀ। ਇਸ ਤੇ ਕੁੱਲ 11 ਵਿਗਿਆਨਕ ਉਪਕਰਨ ਸਨ, ਜਿਨ੍ਹਾਂ 'ਚੋਂ 6 ਵਿਦੇਸ਼ੀ ਏਜੰਸੀਆਂ ਦੇ ਸਨ। 2 ਅਮਰੀਕੀ, 3 ਯੂਰਪੀ ਪੁਲਾੜ ਏਜੰਸੀ ਤੇ 1 ਬੁਲਗਾਰੀਆ ਦਾ ਉਪਕਰਨ, ਬਾਕੀ ਦੇ ਪੰਜ ਉਪਕਰਨ ਭਾਰਤੀ ਸਨ ਜਿਨ੍ਹਾਂ ਨੂੰ ਇਸਰੋ ਨੇ ਤਿਆਰ ਕੀਤਾ ਸੀ। ਪੁਲਾੜ ਵਿੱਚ ਪਹੁੰਚਣ 'ਚ ਸਫ਼ਲ ਰਹੇ ਚੰਦਰਯਾਨ-1 ਨੇ ਉੱਥੋਂ ਤਸਵੀਰਾਂ ਵੀ ਭੇਜੀਆਂ ਸਨ ਪਰ ਅਗਸਤ 2009 'ਚ ਚੰਦਰਯਾਨ ਦਾ ਕੰਟਰੋਲ ਰੂਮ ਨਾਲੋਂ ਸੰਪਰਕ ਟੁੱਟ ਗਿਆ ਸੀ ਤੇ ਇਸ ਦੇ ਨਾਲ ਹੀ ਇਹ ਮਿਸ਼ਨ ਖ਼ਤਮ ਹੋ ਗਿਆ ਸੀ। ਚੰਦਰਯਾਨ ਨੇ ਚੰਦ ਦੇ ਪੰਧ ਵਿੱਚ ਲਗਭਗ 312 ਦਿਨ ਬਿਤਾਏ ਤੇ ਮਹੱਤਵਪੂਰਨ ਜਾਣਕਾਰੀਆਂ ਭੇਜੀਆਂ। ਲਗਭਗ 400 ਕਰੋੜ ਦੀ ਲਾਗਤ ਨਾਲ ਤਿਆਰ ਹੋਇਆ ਚੰਦਰਯਾਨ-1 ਪੁਲਾੜ ਵਿੱਚ ਭੇਜਿਆ ਗਿਆ ਸੀ। ਵਿਗਿਆਨੀਆਂ ਦਾ ਕਹਿਣਾ ਹੈ ਕਿ ਚੰਦਰਯਾਨ ਨੇ ਜੋ ਕੰਮ ਕਰਨਾ ਸੀ ਉਸ 'ਚੋਂ 95 ਫ਼ੀਸਦੀ ਕੰਮ ਪੂਰਾ ਹੋ ਗਿਆ ਹੈ।

ਭਾਰਤੀ ਪੁਲਾੜ ਖ਼ੋਜ ਸੰਸਥਾ ਇਸਰੋ ਨੂੰ ਚੰਦਰਯਾਨ-1 ਰਾਹੀਂ ਚੰਨ ਦੀ ਸਤਹਿ ਤੇ ਪਾਣੀ ਦੀ ਮੌਜੂਦਗੀ ਦੇ ਸਬੂਤ ਲੱਭੇ ਹਨ। ਇਹ ਖ਼ੋਜ ਕਾਫ਼ੀ ਅਹਿਮ ਹੈ ਤੇ ਇਸ ਮਗਰੋਂ ਚੰਦ ਉੱਪਰ ਜੀਵਨ ਦੀ ਪਤਾ ਲਗਾਉਣ ਲਈ ਖ਼ੋਜ ਹੋਰ ਤੇਜ਼ ਹੋਣ ਦੀ ਸੰਭਾਵਨਾ ਹੈ। ਚੰਦਰਯਾਨ ਨਾਲ ਭੇਜੇ ਗਏ ਨਾਸਾ ਦੇ ਯੰਤਰ ਮੂਨ ਮਿਨਰੋਲਜੀ ਮੈਪਰ (ਐੱਮ-3) ਨੇ ਵੇਵਲੈਂਥ ਦਾ ਪਤਾ ਲਗਾਇਆ ਜੋ ਉੱਪਰਲੀ ਮਿੱਟੀ ਦੀ ਪਤਲੀ ਪਰਤ ਉੱਪਰ ਮੌਜੂਦ ਸਮਗਰੀ ਹਾਈਡ੍ਰੋਜਨ ਤੇ ਆਕਸੀਜਨ ਵਿਚਾਲੇ ਰਸਾਇਣਕ ਸਬੰਧ ਦਾ ਸੰਕੇਤ ਦਿੰਦਾ ਹੈ। ਚੰਦਰਯਾਨ-1 ਵੱਲੋਂ ਇਕੱਤਰ ਕੀਤੀ ਗਈ ਜਾਣਕਾਰੀ ਦਾ ਵਿਸ਼ਲੇਸ਼ਣ ਕਰਕੇ ਐੱਮ-3 ਨੇ ਚੰਦ ਉੱਪਰ ਪਾਣੀ ਹੋਣ ਦੀ ਪੁਸ਼ਟੀ ਕਰ ਦਿੱਤੀ। ਇਸ ਖ਼ੋਜ ਨੇ ਚਾਰ ਦਹਾਕਿਆਂ ਤੋਂ ਚੱਲੀ ਆ ਰਹੀ ਇਸ ਬਹਿਸ ਤੇ ਫੁੱਲ ਸਟਾਪ ਲਗਾ ਦਿੱਤਾ ਹੈ ਕਿ ਚੰਦ ਉੱਪਰ ਪਾਣੀ ਨਹੀਂ। ਵਿਗਿਆਨੀਆਂ ਨੇ ਪਹਿਲਾਂ ਦਾਅਵਾ ਕੀਤਾ ਸੀ ਕਿ ਚੰਦ ਉੱਪਰ 40 ਸਾਲ ਪਹਿਲਾਂ ਪਾਣੀ ਸੀ। ਉਨ੍ਹਾਂ ਇਹ ਦਾਅਵਾ ਅਪੋਲੋ ਪੁਲਾੜ ਯਾਤਰੀਆਂ ਵੱਲੋਂ ਯਾਦ ਵਜੋਂ ਧਰਤੀ ਤੇ ਲਿਆਂਦੀਆਂ ਗਈਆਂ ਚੰਦ ਦੀਆਂ ਚਟਾਨਾਂ ਦੇ ਨਮੂਨਿਆਂ ਦੇ ਅਧਿਐਨ ਮਗਰੋਂ ਕੀਤਾ ਸੀ ਪਰ ਉਨ੍ਹਾਂ ਨੂੰ ਆਪਣੀ ਖ਼ੋਜ ਤੇ ਸ਼ੱਕ ਸੀ ਕਿਉਂਕਿ ਜਿਨ੍ਹਾਂ ਬਕਸਿਆਂ ਵਿੱਚ ਚੰਦ ਦੀਆਂ ਚਟਾਨਾਂ ਲਿਆਂਦੀਆਂ ਗਈਆਂ ਸਨ ਉਨ੍ਹਾਂ ਵਿੱਚ ਲੀਕੇਜ਼ ਹੋ ਗਈ ਸੀ। ਇਸ ਕਾਰਣ ਇਹ ਨਮੂਨੇ ਵਾਤਾਵਰਣ ਦੀ ਹਵਾ ਵਿੱਚ ਆ ਕੇ ਪ੍ਰਦੂਸ਼ਿਤ ਹੋ ਗਏ ਸਨ। ਇਸਰੋ ਦੇ ਵਿਗਿਆਨੀਆਂ ਸ਼੍ਰੀ ਜੀ.ਐੱਨ. ਗੋਸਵਾਮੀ ਤੇ ਐੱਮ.ਅੱਨਾਦੂਰਾਏ, ਜਿਨ੍ਹਾਂ ਨੇ ਇਸ ਅਧਿਐਨ ਵਿੱਚ ਅਹਿਮ ਭੂਮਿਕਾ ਨਿਭਾਈ ਹੈ, ਕਿਹਾ ਕਿ ਚਾਹੇ ਚੰਦਰਯਾਨ ਅੱਧ ਵਿਚਾਲੇ ਸਾਥ ਛੱਡ ਗਿਆ ਹੈ ਪਰ ਉਹ ਜੋ ਕੰਮ ਕਰਕੇ ਗਿਆ ਹੈ ਉਸ ਦੀ ਜਿੰਨੀ ਤਾਰੀਫ਼ ਕੀਤੀ ਜਾਵੇ ਉਹ ਘੱਟ ਹੈ। ਇਸਰੋ ਦੇ ਚੇਅਰਮੈਨ ਜੀ. ਮਾਧਵਨ ਨਾਇਰ ਨੇ ਕਿਹਾ ਕਿ ਚੰਦ ਤੇ ਪਾਣੀ ਦੀ ਖ਼ੋਜ ਇਤਿਹਾਸਕ ਪ੍ਰਾਪਤੀ ਹੈ। ਐੱਮ-3 ਵੱਲੋਂ ਜੁਟਾਏ ਅੰਕੜਿਆਂ ਦੀ ਜਾਂਚ ਕਰਨ ਵਾਲੀ ਪ੍ਰਮੁੱਖ ਕੈਰੇਲ ਪੀਟਰਜ਼ ਨੇ ਕਿਹਾ ਕਿ ਅਜਿਹੇ ਪੁਖ਼ਤਾ ਸਬੂਤ ਮਿਲੇ ਹਨ ਕਿ ਚੰਦ ਉੱਪਰ ਪਾਣੀ ਹੈ। ਐੱਮ-3 ਵਿਗਿਆਨੀਆਂ ਦੀ ਟੀਮ ਵਿੱਚੋਂ ਇੱਕ ਟੇਨੈਸੀ ਯੂਨੀਵਰਸਿਟੀ ਦੇ ਲੈਰੀ ਟੇਲਰ ਨੇ ਕਿਹਾ ਕਿ ਜਿਵੇਂ ਹੀ ਚੰਦ ਉੱਪਰ ਚਟਾਨਾਂ ਤੇ ਮਿੱਟੀ 'ਚ ਮੌਜੂਦ ਪ੍ਰੋਟੋਨਜ਼ ਚੰਦ ਨਾਲ ਟਕਰਾਉਂਦੇ ਹਨ ਤਾਂ ਉਹ ਆਕਸੀਜਨ ਨੂੰ ਵੱਖਰਾ ਕਰ ਦਿੰਦੇ ਹਨ। ਜਿੱਥੇ ਆਕਸੀਜਨ ਤੇ ਹਾਈਡ੍ਰੋਜਨ ਇਕੱਠੇ ਹੁੰਦੇ ਹਨ, ਉੱਥੇ ਇਹ ਪਤਾ ਲਗਾਉਣਾ ਸੌਖਾ ਹੁੰਦਾ ਹੈ ਕਿ ਉੱਥੇ ਪਾਣੀ ਬਣੇਗਾ। ਪਿਛਲੇ ਸਾਲ 22 ਅਕਤੂਬਰ ਨੂੰ ਭੇਜੇ ਗਏ ਚੰਦਰਯਾਨ ਨਾਲ 11 ਹੋਰ ਯੰਤਰ ਭੇਜੇ ਗਏ ਸਨ ਜਿਨ੍ਹਾਂ ਵਿੱਚੋਂ ਐੱਮ-3 ਇੱਕ ਹੈ। ਉਨ੍ਹਾਂ ਕਿਹਾ ਕਿ ਜਦ ਅਸੀਂ ਚੰਦ ਤੇ ਪਾਣੀ ਦੀ ਗੱਲ ਕਰਦੇ ਹਾਂ ਕਿ ਉਸ ਦਾ ਅਰਥ ਇਹ ਨਹੀਂ ਕਿ ਉੱਥੇ ਪਾਣੀ ਦੇ ਸਮੁੰਦਰ ਜਾਂ ਤਲਾਬ ਜਾਂ ਫਿਰ ਪਾਣੀ ਚਿੱਕੜ ਦੇ ਰੂਪ ਵਿੱਚ ਹੈ। ਚੰਦ ਤੇ ਪਾਣੀ ਹੋਣ ਦਾ ਅਰਥ ਹਾਈਡ੍ਰੋਜਨ ਤੇ ਆਕਸੀਜਨ ਦੇ ਅਣੂਆਂ ਵੱਲੋਂ ਚਟਾਨਾਂ ਤੇ ਧੂੜ ਦੇ ਕਣਾਂ ਲਾਲ ਖਾਸ ਤੌਰ ਤੇ ਉੱਥੋਂ ਕੁਝ ਕਿਲੋਮੀਟਰ ਉੱਪਰਲੀ ਸਤਹਿ ਦੇ ਆਸ-ਪਾਸ ਕਿਰਿਆ ਕਰਨ ਤੋਂ ਹੈ। ਮੰਗਲ ਗ੍ਰਹਿ ਦੇ ਅਧਿਐਨ ਤੋਂ ਸ਼ਾਮਲ ਨਾਸਾ ਵਿਗਿਆਨੀ ਅਮਿਤਾਬ ਘੋਸ਼ ਨੇ ਕਿਹਾ ਕਿ ਇਹ ਬਹੁਤ ਅਹਿਮ ਖ਼ੋਜ ਹੈ। ਧਰਤੀ ਤੇ ਸਭ ਤੋਂ ਨੇੜੇ ਜੇ ਕਿਸੇ ਥਾਂ ਪਾਣੀ ਹੋਣ ਦੇ ਸੰਕੇਤ ਮਿਲੇ ਹਨ ਤਾਂ ਉਹ ਚੰਦ ਹੈ। ਹੁਣ ਸਿਰਫ਼ ਇਹ ਆਸ ਕਰੋ ਕਿ ਉੱਥੇ ਬਹੁਤ ਪਾਣੀ ਹੋਵੇ ਤਾਂ ਜੋ ਉਸ ਨੂੰ ਆਸਾਨੀ ਨਾਲ ਲੱਭ ਕੇ ਸ਼ੁੱਧ ਕਰਨ ਮਗਰੋਂ ਮਨੁੱਖ਼ ਲਈ ਵਰਤਿਆ ਜਾ ਸਕੇ। ਇਹ ਭਾਰਤ ਵੱਲੋਂ ਕੀਤੀ ਸਭ ਤੋਂ ਵੱਡੀ ਖ਼ੋਜ ਹੈ। ਇਸਰੋ ਦੇ ਸਾਬਕਾ ਚੇਅਰਮੈਨ ਤੇ ਯੋਜਨਾ ਕਮਿਸ਼ਨ ਦੇ ਮੈਂਬਰ ਕੇ. ਕਸਤੂਰੀ ਰੰਗਨ ਨੇ ਵੀ ਇਸ ਖ਼ੋਜ ਨੂੰ ਅਹਿਮ ਕਰਾਰ ਦਿੱਤਾ ਹੈ।



# ਨਵੇਂ ਸੂਟ ਦਾ ਚਾਅ

> ਅਸੀਂ ਕਿਹੋ ਜਿਹੇ ਪ੍ਰਬੰਧ ਦੇ ਵਾਸੀ ਹਾਂ ਜਿੱਥੇ ਛੋਟੀਆਂ ਬਾਲੜੀਆਂ ਦੇ ਚਾਅ ਘਰ ਦੀਆਂ ਤੰਗੀਆਂ ਤੁਰਸ਼ੀਆਂ ਹੀ ਖਾ ਜਾਂਦੀਆਂ ਹਨ। ਅਸੀਂ ਆਪਣੇ ਤੇ ਬੱਚਿਆਂ ਦੀ ਚੰਗੇਰੀ ਜ਼ਿੰਦਗੀ ਲਈ ਸਿਰ ਜੋੜ ਕੇ ਕਿਉਂ ਨਹੀਂ ਬੈਠਦੇ ?

ਗਰੀਬਾਂ ਦੇ ਘਰਾਂ 'ਚ ਤਾਂ ਛੋਟੀ ਮੋਟੀ ਖ਼ੁਸ਼ੀ ਵੀ ਅਲੋਕਾਰੀ ਹੁੰਦੀ ਹੈ। ਸਵੇਰ ਤੋਂ ਲੈ ਕੇ ਸ਼ਾਮ ਤੱਕ ਕਿਰਤ ਕਰਦਿਆਂ ਕਿਤੇ ਜਾ ਕੇ ਪਰਿਵਾਰ ਦੇ ਪੇਟ ਭਰਨ ਦਾ ਜੁਗਾੜ ਹੁੰਦਾ ਹੈ। ਪੜ੍ਹਾਈ ਲਿਖਾਈ ਤੇ ਗਿਆਨ ਤੋਂ ਦੂਰ ਰਹਿਣ ਵਾਲੇ ਕਿਰਤੀ ਬੰਦੇ ਆਪਣੀ ਜ਼ਿੰਦਗੀ 'ਚ ਆਉਂਦੀਆਂ ਨਿੱਕੀਆ ਮੋਟੀਆਂ ਮੁਸ਼ਕਲਾਂ ਦੀ ਉੱਤੋਂ ਦੀ ਹੀ ਲੰਘ ਜਾਂਦੇ ਹਨ। ਨਾ ਉਨ੍ਹਾਂ ਨੂੰ ਵਿਹੜੇ ਆਈ ਖ਼ੁਸ਼ੀ ਰਾਸ ਬੈਠਦੀ ਹੈ ਤੇ ਦੁੱਖ ਨੂੰ ਜਰਨਾ ਤਾਂ ਉਨ੍ਹਾਂ ਨੂੰ ਵਿਰਸੇ 'ਚੋਂ ਹੀ ਮਿਲਦਾ ਹੈ। ਜਦ ਪਾਣੀ ਸਿਰੋਂ ਲੰਘਣ ਲੱਗੇ ਤਾਂ ਉਹ ਆਪਣੀ ਤੋਰੇ ਤੁਰਦੀ ਜ਼ਿੰਦਗੀ ਨੂੰ ਮੁੜ ਲੀਹ ਤੇ ਲਿਆਉਣ ਲਈ ਹਿਲਜੁਲ ਕਰਦੇ ਹਨ।

ਕੰਤਾ ਸਿਹੁੰ ਆਪਣੇ ਛੋਟੇ ਜਿਹੇ ਪਰਿਵਾਰ ਦਾ ਮੁਖੀ ਸੀ ਤੇ ਦਸਾਂ ਨਹੁੰਆਂ ਦੀ ਕਿਰਤ ਉਸ ਦੇ ਪਰਿਵਾਰ ਦੇ ਪੇਟ ਪਾਲਣ ਦਾ ਜ਼ਰੀਆ ਸੀ। ਪਤਨੀ, ਦੋ ਧੀਆਂ ਤੇ ਇਕ ਲੜਕਾ ਉਸ ਦੇ ਪਰਿਵਾਰ 'ਚ ਸ਼ਾਮਲ ਸਨ। ਤੰਗੀਆਂ ਤੁਰਸ਼ੀਆਂ 'ਚ ਰਹਿਣ ਕਰਕੇ ਉਹ ਆਪਣੀ ਵੱਡੀ ਧੀ ਨੂੰ ਪੰਜਵੀਂ ਤੋਂ ਅੱਗੇ ਪੜ੍ਹਾ ਨਹੀਂ ਸੀ ਸਕਿਆ। ਉਹ ਘਰ ਦੇ ਕੰਮ-ਕਾਰ 'ਚ ਹੱਥ ਵਟਾਉਣ ਲੱਗ ਪਈ। ਫਿਰ ਮਾਂ ਨਾਲ ਖ਼ੇਤਾਂ-ਬੰਨਿਆਂ ਦਾ ਕੰਮ ਕਰਨ ਲੱਗੀ। ਪੰਜ ਸੱਤ ਸਾਲਾਂ 'ਚ ਉਹ ਜਵਾਨ ਹੋ ਗਈ ਤੇ ਵਿਆਹੁਣ ਜੋਗੀ ਵੀ। ਕੰਤਾ ਸਿਹੁੰ ਨੂੰ ਜਵਾਨ ਧੀ ਨੂੰ ਬੂਹਿਓਂ ਉਠਾਉਣ ਦਾ ਫ਼ਿਕਰ ਵੱਢ-ਵੱਢ ਖਾਣ ਲੱਗਾ। ਉਹ ਦੋਵੇਂ ਜੀਅ ਹਾੜੀ-ਸਾਉਣੀ ਖੇਤਾਂ 'ਚ ਜਾਨ ਹੂਲ ਕੇ ਕੰਮ ਕਰਦੇ। ਆਪਣੇ ਖਾਣ ਤੇ ਪਹਿਨਣ ਨੂੰ ਛੱਡ ਧੀ ਦੇ ਵਿਆਹ ਲਈ ਕੁਸ਼ ਬਚਾਉਂਦੇ। ਉਨ੍ਹਾਂ ਆਪਣੀ ਛੋਟੀ ਧੀ ਨੂੰ ਪੰਜਵੀਂ ਤੋਂ ਪਹਿਲਾਂ ਹੀ ਪੜ੍ਹਨੋ ਹਟਾ ਕੇ ਆਪਣੇ ਨਾਲ ਲਾ ਲਿਆ। ਪਿੰਡ ਮੋਹਤਬਰਾਂ ਤੇ ਰਿਸ਼ਤੇਦਾਰਾਂ ਤੋਂ ਮਿਲੀ ਮਦਦ ਨਾਲ ਉਨ੍ਹਾਂ ਕੁੜੀ ਦੇ ਮੇਚ ਦਾ ਮੁੰਡਾ ਲੱਭ ਕੇ ਉਸ ਦਾ ਵਿਆਹ ਕਰ ਦਿੱਤਾ। ਉਨ੍ਹਾਂ ਨੇ ਇਹ ਸੋਚ ਕੇ ਅਜੇ ਆਪਣੇ ਆਪ ਨੂੰ ਫ਼ਿਕਰ ਤੋਂ ਮੁਕਤ ਨਹੀਂ ਸੀ ਕੀਤਾ ਕਿ ਲੋਕਾਂ ਤੋਂ ਫੜ੍ਹਿਆ ਲੈਣ ਦੇਣ ਤਾਂ ਆਪੇ ਲਹਿਜੂ ਪਰ ਧੀ-ਧਿਆਣੀ ਸੁੱਖੀ-ਸਾਂਦੀਂ ਆਪਣੇ ਘਰ ਚਲੀ ਗਈ ਸੀ ਕਿ ਛੋਟੀ ਕੁੜੀ ਨੂੰ 'ਕੁਸ਼' ਹੋਣ ਲੱਗ ਪਿਆ, ਜਿਹੜੀ ਸਾਰਾ ਦਿਨ ਘਰ ਦਾ ਕੰਮ ਕਰਦਿਆਂ ਨਹੀਂ ਸੀ ਥੱਕਦੀ, ਹੁਣ ਉਹ ਕੰਮ ਵੱਲ ਝਾਕਦੀ ਨਹੀਂ ਸੀ। ਉਨ੍ਹਾਂ ਸੋਚਿਆ, ਇਸ ਨੂੰ ਵੱਡੀ ਭੈਣ ਦੀ ਘਾਟ ਮਹਿਸੂਸ ਹੁੰਦੀ ਹੋਵੇਗੀ। ਉਨ੍ਹਾਂ ਇਹ ਸੋਚ ਕੇ ਉਸ ਨੂੰ ਕਈ ਦਿਨ ਕੁਸ਼ ਨਾ ਕਿਹਾ। ਉਹ ਆਪਣੇ ਕੰਮ-ਕਾਰ ਲੱਗੇ ਰਹੇ। ਜਿਸ ਦਿਨ ਵਿਆਹੀ ਕੁੜੀ ਪਹਿਲੇ ਦਿਨ ਘਰ ਆਈ ਤਾਂ ਛੋਟੀ ਸਾਰਾ ਦਿਨ ਮੰਜੇ ਤੋਂ ਹੀ ਨਾ ਉੱਠੀ। ਅਗਲੇ ਦਿਨ ਉੱਠੀ ਤਾਂ ਗਸ਼ ਖ਼ਾ ਕੇ ਡਿੱਗ ਪਈ। ਉਸ ਨੂੰ ਕੁਸ਼ ਦਵਾਈ ਬੂਟੀ ਲੈ ਕੇ ਦਿੱਤੀ ਪਰ ਕੋਈ ਫਾਇਦਾ ਨਾ ਹੋਇਆ। ਉਹ ਆਪਣੇ ਘਰ 'ਚ 'ਪੀਰ ਦੀ ਜੋਤ' ਜਗਾਉਂਦੇ ਸਨ। ਉਨ੍ਹਾਂ ਸੋਚਿਆ ਕਿਤੇ ਵਿਆਹ ਦੇ ਦਿਨਾਂ 'ਚ ਉਨ੍ਹਾਂ ਤੋਂ ਪੀਰ ਦੀ ਥਾਂ ਤੇ ਜੂਠੇ ਮਿੱਠੇ ਹੱਥ ਨਾ ਲੱਗ ਗਏ ਹੋਣ, ਇਸ ਲਈ ਉਹ ਪੀਰ ਤੋਂ ਭੁੱਲ ਬਖਸ਼ਾਉਣ ਦੇ ਚੱਕਰਾਂ 'ਚ ਫ਼ਸ ਗਏ। ਦਿਨ ਬੀਤਣ ਤੇ ਕੁੜੀ ਆਪਣੀ ਮਾਂ ਨਾਲ ਕੰਮ ਵਿੱਚ ਮਾੜਾ ਮੋਟ ਹੱਥ ਵਟਾਉਣ ਲੱਗ ਪਈ। ਉਨ੍ਹਾਂ ਸੋਚਿਆ ਕਿ ਚਲੋ ਬਲਾ ਟਲ ਗਈ ਹੈ ਪਰ ਕਹਾਣੀ ਤਾਂ ਹੁਣ ਸ਼ੁਰੂ ਹੋਈ ਸੀ। ਸਵੇਰ ਸਾਰ ਜਦ ਕੁੜੀ ਨਹਾਉਣ ਲਈ ਗਈ ਤਾਂ ਅੰਦਰੋਂ ਉਸ ਦੀਆਂ ਚੀਕਾਂ ਸੁਣੀਆਂ। ਸਾਰੇ ਘਬਰਾ ਗਏ। ਸੋਚਿਆ ਕਿਤੇ ਅੰਦਰ ਕੋਈ ਸੱਪ-ਸਲੂਤੀ ਨਾ ਹੋਵੇ। ਕਿਤੇ ਕੁੜੀ ਦੀ 'ਜਾਹ ਜਾਂਦੀ' ਨਾ ਹੋਜੇ। ਮਾਂ ਭੱਜ ਕੇ ਅੰਦਰ ਗਈ ਤਾਂ ਕੁੜੀ ਨੇ ਦੱਸਿਆ ਕਿ ਉਸ ਦਾ ਜੈਂਪਰ ਕਿਧਰੇ ਗਾਇਬ ਹੋ ਗਿਆ ਹੈ। ਨਹਾਉਣ ਸਮੇਂ ਉਹ ਅੰਦਰੋਂ ਆਪ ਚੁੱਕ ਕੇ ਲਿਆਈ ਸੀ। ਮਾਂ ਨੇ ਸੋਚਿਆ ਕਿਤੇ ਅੰਦਰ ਭੁੱਲ ਆਈ ਹੋਵੇਗੀ। ਉਸ ਨੇ ਕੁੜੀ ਨੂੰ ਹੋਰ ਜੈਂਪਰ ਲਿਆ ਦਿੱਤਾ। ਉਸ ਦਿਨ ਦੀ ਗੱਲ ਆਈ ਗਈ ਹੋ ਗਈ। ਕਈ ਦਿਨਾਂ ਬਾਅਦ ਸਵੇਰੇ ਉਹ ਉੱਠੇ ਹੀ ਸਨ ਕਿ ਕੁੜੀ ਦੀ ਚੁੰਨੀ ਕੰਧੋਲੀ ਤੇ ਪਈ ਮੱਚ ਰਹੀ ਸੀ ਜਿਹੜੀ ਸ਼ਾਮ ਨੂੰ ਮਾਂ ਨੇ ਧੋ ਕੇ ਤਾਰ ਤੇ ਸੁੱਕਣੇ ਪਾਈ ਸੀ।

ਮਾਂ-ਬਾਪ ਲਈ ਇਹ ਨਵੀਂ ਮੁਸ਼ਕਲ ਖੜ੍ਹੀ ਹੋ ਗਈ ਸੀ। ਉਨ੍ਹਾਂ ਦੀ ਨਜ਼ਰ 'ਚ ਇਸ ਦਾ ਇੱਕੋ ਹੀ ਹੱਲ ਸੀ ਕਿ ਚੇਲਿਆਂ-ਸਿਆਣਿਆਂ ਕੋਲ ਜਾ ਕੇ ਅਣਜਾਣੇ 'ਚ ਹੋਈ ਭੁੱਲ ਬਖਸ਼ਾਉਣ। ਉਹ ਇਸ ਪਾਸੇ ਕਾਫ਼ੀ ਸਮਾਂ ਫਿਰਦੇ ਰਹੇ। ਕਿਸੇ ਨੇ ਕੁਸ਼ ਕਿਹਾ ਤੇ ਕਿਸੇ ਨੇ ਕੁਸ਼। ਸਾਰਿਆਂ ਨੇ ਆਪੋ ਆਪਣੇ ਇਲਾਜ ਦੱਸੇ। ਟੂਣੇ-ਟਾਮਣ ਵੀ ਕਰਵਾਏ ਤੇ ਪੀਰ ਫ਼ਕੀਰਾਂ ਦੀਆਂ ਕੜਾਹੀਆਂ ਦੇਣ ਦਾ ਖਰਚਾ ਵੀ ਲਿਆ। ਪਹਿਲਾਂ ਹੀ ਧੀ ਦੇ ਵਿਆਹ ਤੇ ਫੜ੍ਹ-ਫੜ੍ਹਾ ਕੇ ਖਰਚਾ ਕਰਨ ਵਾਲੇ ਗਰੀਬ ਮਾਂ ਬਾਪ 'ਚ ਹੋਣ ਵਾਲਾ ਇਹ ਖਰਚਾ ਚੁੱਕਣ ਦੀ ਹਾਲਤ ਨਹੀਂ ਸੀ। ਕੁੜੀ ਦੀ ਹਾਲਤ 'ਚ ਫਰਕ ਨਹੀਂ ਸੀ ਪੈ ਰਿਹਾ। ਉਸ ਦੇ ਦੋ ਤਿੰਨ ਪੁਰਾਣੇ ਸੂਟ ਤਾਂ ਨਹਾਉਣ ਗਿਆਂ ਗੁੰਮ ਹੋ ਗਏ ਤੇ ਇੱਕ ਨਵਾਂ ਸੂਟ ਆਪਣੇ ਆਪ ਅੱਗ ਲੱਗ ਕੇ ਸੜ ਗਿਆ। ਕਈ ਵਾਰ ਉਹ ਕੁੜੀ ਮੰਜੇ ਤੇ ਪਈ, ਡਰ ਕੇ ਉੱਠਦੀ ਤੇ ਚੀਕਾਂ ਮਾਰਨ ਲੱਗ ਪੈਂਦੀ। ਮਾਂ-ਬਾਪ ਦੀ ਸਮਝ 'ਚ ਕੁਝ ਨਹੀਂ ਸੀ ਆ ਰਿਹਾ ਕਿ ਉਹ ਕੀ ਕਰਨ। ਸਾਰੇ ਰਿਸ਼ਤੇਦਾਰਾਂ ਦੇ ਕਹੇ ਕਹਾਏ ਉਨ੍ਹਾਂ ਕੁੜੀ ਦੇ ਇਲਾਜ ਲਈ ਹਰ ਹੀਲਾ ਜੁਟਾ ਲਿਆ। ਅਚਾਨਕ ਕਿਸੇ ਦੇ ਦੱਸ ਪਾਉਣ ਤੇ ਉਨ੍ਹਾਂ ਦਾ ਮੇਲ ਸਾਡੇ ਨਾਲ ਹੋ ਗਿਆ।

ਅਸੀਂ ਉਨ੍ਹਾਂ ਦੇ ਘਰ ਜਾ ਕੇ ਘਟਨਾਵਾਂ ਸੁਣੀਆਂ। ਮਾਂ-ਬਾਪ ਤੋਂ ਉਨ੍ਹਾਂ ਦੀ ਜ਼ੁਬਾਨੀ ਸਾਰੀ ਗੱਲ ਪਤਾ ਕੀਤੀ। ਘਟਨਾਵਾਂ ਨੂੰ ਇੱਕ ਦੂਸਰੇ ਨਾਲ ਜੋੜਿਆ ਤਾਂ ਸਾਡੇ ਮਨ 'ਚ ਸਾਰੀ ਤਸਵੀਰ ਉੱਘੜ ਗਈ। ਸਕੂਲੋਂ ਹਟ ਕੇ ਮਾਂ-ਬਾਪ ਨਾਲ ਘਰ ਤੇ ਖ਼ੇਤ ਦਾ ਕੰਮ ਕਰਵਾਉਣ ਲੱਗੀ ਕੁੜੀ ਨੂੰ ਜਦ ਅਸੀਂ ਪੁੱਛਿਆ ਤਾਂ ਉਹ ਰੋਣ ਲੱਗ ਪਈ। ਉਸ ਦੇ ਬਾਲ ਮਨ ਨੇ ਉਸ ਨੂੰ ਅਜਿਹਾ ਕਰਨ ਲਈ ਪ੍ਰੇਰਿਤ ਕੀਤਾ ਸੀ। ਜਦ ਤੋਂ ਉਹ ਕੁੜੀ ਸਕੂਲੋਂ ਹਟ ਕੇ ਕੰਮ-ਕਾਰ 'ਚ ਹੱਥ ਵਟਾਉਣ ਲੱਗੀ ਸੀ, ਉਸ ਨੇ ਕਦੇ ਨਵਾਂ ਸੂਟ ਨਹੀਂ ਸੀ ਪਾਇਆ। ਵੱਡੀ ਭੈਣ ਦੇ ਪੁਰਾਣੇ ਸੂਟ ਹੀ ਉਸ ਨੂੰ ਪਾਉਣ ਨੂੰ ਮਿਲਦੇ ਸਨ। ਭੈਣ ਦੇ ਵਿਆਹ ਵੇਲੇ ਉਸ ਨੂੰ ਵੀ ਇੱਕ ਨਵਾਂ ਸੂਟ ਜੁੜਿਆ ਪਰ ਉਹ ਉਸ ਦੀ ਪਸੰਦ ਦਾ ਨਹੀਂ ਸੀ। ਘਰ 'ਚ ਉਸ ਦੀ ਕੋਈ ਪੁੱਛ ਪ੍ਰਤੀਤ ਨਹੀਂ ਸੀ। ਸੋਚ-ਸੋਚ ਕੇ ਉਸ ਦੇ ਮਨ ਨੇ ਘਰ ਦਿਆਂ ਤੋਂ ਬਦਲਾ ਲੈਣ ਦਾ ਇਹੋ ਢੰਗ ਸੋਚਿਆ ਕਿ ਆਪਣੇ ਕੱਪੜੇ ਗੁੰਮ ਕਰਨੇ ਸ਼ੁਰੂ ਕਰ ਦਿਓ, ਘਰ ਦੇ ਆਪੇ ਤੇਰੀ ਸਾਰ ਲੈਣਗੇ। ਵਿਆਹ ਵੇਲੇ ਮਿਲਿਆ ਨਵਾਂ ਸੂਟ ਉਸ ਨੇ ਪਸੰਦ ਦਾ ਨਾ ਹੋਣ ਦਾ ਰੰਜਿਸ਼ ਵਿੱਚ ਹੀ ਮਚਾ ਦਿੱਤਾ ਸੀ। ਜਿਹੜੇ ਸੂਟ ਉਸ ਨੇ ਗੁੰਮ ਕੀਤੇ ਸਨ, ਉਹ ਵੀ ਇਸੇ ਰੋਸ 'ਚੋਂ ਹੀ ਸਨ ਕਿ ਉਸ ਨੂੰ ਵੀ ਨਵੇਂ ਸੂਟ ਪਾਉਣ ਦਾ ਚਾਅ ਸੀ। ਸਾਡੇ ਸਮਝਾਉਣ ਤੇ ਉਸ ਨੇ ਆਪਣੀ ਗ਼ਲਤੀ ਦਾ ਅਹਿਸਾਸ ਕਰ ਲਿਆ ਸੀ ਤੇ ਆਪਣੇ ਮਾਂ-ਬਾਪ ਦੀ ਮਜਬੂਰੀ ਨੂੰ ਵੀ ਸਮਝ ਲਿਆ ਸੀ। ਆਪਣੀ ਧੀ ਦੀ ਖ਼ੁਸ਼ੀ ਤੇ ਚਾਅ ਲਈ ਮਾਂ-ਬਾਪ ਨੇ ਇੱਕ ਦੀ ਥਾਂ ਕਈ ਸੂਟ ਬਣਾ ਕੇ ਦੇਣ ਦਾ ਵਾਅਦਾ ਕੀਤਾ ਤੇ ਕੁੜੀ ਨੇ ਵੀ ਸਾਡੇ ਸੁਝਾਵਾਂ ਤੇ ਅਮਲ ਦਾ ਭਰੋਸਾ ਦਿੱਤਾ। ਉਸ ਦਿਨ ਤੋਂ ਬਾਅਦ ਘਰ 'ਚ ਕੱਪੜੇ ਗੁੰਮ ਹੋਣ ਤੇ ਸੜਨ ਦੀਆਂ ਘਟਨਾਵਾਂ ਤਾਂ ਬੰਦ ਹੋ ਗਈਆਂ ਪਰ ਅਨੇਕਾਂ ਸੁਆਲ ਸਾਡੇ ਜ਼ਿਹਨ 'ਚ ਛੱਡ ਗਈਆਂ ਕਿ ਅਸੀਂ ਕਿਹੋ ਜਿਹੇ ਪ੍ਰਬੰਧ ਦੇ ਵਾਸੀ ਹਾਂ ਜਿੱਥੇ ਛੋਟੀਆਂ ਬਾਲੜੀਆਂ ਦੇ ਚਾਅ ਘਰ ਦੀਆਂ ਤੰਗੀਆਂ ਤੁਰਸ਼ੀਆਂ ਹੀ ਖਾ ਜਾਂਦੀਆਂ ਹਨ। ਅਸੀਂ ਆਪਣੇ ਤੇ ਬੱਚਿਆਂ ਦੀ ਚੰਗੇਰੀ ਜ਼ਿੰਦਗੀ ਲਈ ਸਿਰ ਜੋੜ ਕੇ ਕਿਉਂ ਨਹੀਂ ਬੈਠਦੇ? ❑❑



# ਡਰ ਦਾ 'ਭੂਤ'

ਅਜਾਇਬ ਜਲਾਲਆਣਾ

ਉਂਜ ਤਾਂ ਬੱਚਿਆਂ ਦਾ ਠੀਕ ਢੰਗ ਨਾਲ ਪਾਲਣ ਪੋਸ਼ਣ ਕਰਨਾ ਮਾਪਿਆਂ ਦੀ ਜ਼ਿੰਮੇਵਾਰੀ ਹੁੰਦੀ ਹੈ, ਜਿਸ ਨੂੰ ਸਮਝਦਿਆਂ ਉਹ ਆਪਣੇ ਵੱਲੋਂ ਉਨ੍ਹਾਂ ਨੂੰ ਜ਼ਿੰਦਗੀ 'ਚ ਸਫ਼ਲ ਬਣਾਉਣ ਲਈ ਹਰ ਸੰਭਵ ਯਤਨ ਜੁਟਾਉਂਦੇ ਹਨ। ਬੱਚੇ ਵੀ ਆਪਣੀ ਸਮਝ ਅਨੁਸਾਰ ਸਾਰਾ ਕੁਝ ਸਮਝਦੇ ਹਨ। ਘਰ 'ਚ ਵਾਪਰਦੀਆਂ ਗੱਲਾਂ ਤੇ ਉਨ੍ਹਾਂ ਦੀ ਨਜ਼ਰ ਹੁੰਦੀ ਹੈ। ਘਰ 'ਚੋਂ ਮਿਲਿਆ ਮਾਹੌਲ ਬੱਚੇ ਦੇ ਵਿਅਕਤੀਤਵ ਤੇ ਅਸਰ ਕਰਦਾ ਹੈ। ਕਈ ਵਾਰ ਘਰ ਦੇ ਮਾਹੌਲ ਤੋਂ ਦੁਖ਼ੀ ਹੋਏ ਬੱਚੇ ਮਾਨਸਿਕ ਰੋਗੀ ਹੋਣ ਦੇ ਰਾਹ ਤੁਰਦੇ ਹਨ। ਕੁਝ ਅਜਿਹਾ ਹੀ ਪਿੰਡ ਜੰਡਵਾਲਾ 'ਚ ਚੌਥੀ ਜਮਾਤ 'ਚ ਪੜ੍ਹਦੇ ਬੱਚੇ ਨਾਲ ਵਾਪਰਿਆ।

ਬੱਚਾ ਘਰੋਂ ਸਕੂਲ ਆਇਆ ਤੇ ਸਕੂਲੋਂ ਭੱਜ ਕੇ ਨਰਮੇ ਦੇ ਖ਼ੇਤਾਂ ਵਿੱਚ ਜਾ ਲੁਕਿਆ। ਮਾਪਿਆਂ ਨੇ ਉਸ ਨੂੰ ਕਾਫ਼ੀ ਕੋਸ਼ਿਸ਼ਾਂ ਤੋਂ ਬਾਅਦ ਲੱਭਿਆ। ਜਦ ਉਸ ਨੂੰ ਘਰ ਲੈ ਕੇ ਆਏ ਤਾਂ ਉਹ ਘਰ ਦੀਆਂ ਚੀਜ਼ਾਂ ਨੂੰ ਚੁੱਕ ਕੇ ਇੱਧਰ-ਉੱਧਰ ਸੁੱਟਣ ਲੱਗਾ। ਉਸ ਨੇ ਰੋੜੇ ਮਾਰ ਕੇ ਆਪਣੀ ਮਾਂ ਨੂੰ ਵੀ ਜਖ਼ਮੀ ਕਰ ਦਿੱਤਾ। ਉਹ ਸਾਰੀ ਰਾਤ ਚੀਕਾਂ ਮਾਰਦਾ ਰਿਹਾ। ਉਸ ਨੇ ਕੁਝ ਵੀ ਖਾਣ ਪੀਣ ਤੋਂ ਇਨਕਾਰ ਕਰ ਦਿੱਤਾ। ਉਸ ਦੇ ਮਾਂ ਬਾਪ ਨੇ ਵੀ ਰਾਤ ਜਾਗਦਿਆਂ ਹੀ ਕੱਟੀ। ਆਂਢ-ਗੁਆਂਢ ਤੇ ਹੋਰ ਲੋਕਾਂ ਦਾ ਕਹਿਣਾ ਸੀ ਕਿ ਇਸ ਨੂੰ ਕਸਰ ਹੋ ਗਈ ਹੈ। ਮਾਪਿਆਂ ਨੇ ਉਸ ਨੂੰ ਮਾਨਸਿਕ ਰੋਗਾਂ ਦੇ ਇੱਕ ਡਾਕਟਰ ਕੋਲ ਵੀ ਦਾਖ਼ਲ ਕਰਵਾਇਆ, ਜਿੱਥੇ ਉਹ ਤਿੰਨ ਦਿਨ ਦਾਖ਼ਲ ਰਿਹਾ ਪਰ ਉਸ ਦੀ ਹਾਲਤ 'ਚ ਫਰਕ ਨਾ ਪਿਆ।

ਡਾਕਟਰ ਤੋਂ ਬਾਅਦ ਮਾਂ-ਬਾਪ ਤਾਂਤਰਿਕਾਂ ਦੇ ਦਰ ਤੇ ਗਏ ਜਿਨ੍ਹਾਂ ਆਪਣੇ ਵੱਲੋਂ ਟੂਣੇ-ਟਾਮਣ ਕਰਕੇ ਪੈਸੇ ਬਟੋਰੇ ਪਰ ਬੱਚਾ ਜਿਉਂ ਦਾ ਤਿਉਂ ਰਿਹਾ। ਇੱਕ ਅਧਿਆਪਕ ਦੇ ਪ੍ਰੇਰਿਤ ਕਰਨ ਤੇ ਮਾਪੇ ਉਸ ਨੂੰ ਤਰਕਸ਼ੀਲਾਂ ਨੂੰ ਵਿਖਾਉਣ ਲਈ ਸਹਿਮਤ ਹੋ ਗਏ। ਅਗਲੇ ਦਿਨ ਉਹ ਬੱਚੇ ਨੂੰ ਲੈ ਕੇ ਮੇਰੇ ਸਕੂਲ ਔਢਾਂ ਵਿਖੇ ਹੀ ਆ ਗਏ। ਮੈਂ ਮਾਪਿਆਂ ਤੋਂ ਬੱਚੇ ਬਾਰੇ ਜਰੂਰੀ ਗੱਲਾਂ ਪੁੱਛ ਕੇ ਬੱਚੇ ਨੂੰ ਪਾਸੇ ਲੈ ਗਿਆ। ਮੈਂ ਉਸ ਬੱਚੇ ਨੂੰ ਪਿਆਰ ਨਾਲ ਪੁੱਛਣ ਲੱਗਾ। ਮੈਂ ਉਸ ਨੂੰ ਸਕੂਲ ਦੀ ਪੜ੍ਹਾਈ ਬਾਰੇ ਪੁੱਛਿਆ ਤੇ ਕਿਹਾ ਕਿ ਤੂੰ ਸਕੂਲੋਂ ਹਟਣਾ ਚਾਹੁੰਦਾ ਹੈਂ? ਜਾਂ ਤੇਰੇ ਅਧਿਆਪਕ ਤੇਰੀ ਕੁੱਟਮਾਰ ਕਰਦੇ ਹਨ? ਮੇਰੀ ਅਪਣੱਤ ਵੇਖ਼ ਕੇ ਬੱਚਾ ਵੀ ਗੱਲਾਂ 'ਚ ਮੇਰੇ ਨਾਲ ਖੁੱਲ੍ਹਣ ਲੱਗ ਪਿਆ। ਉਸ ਨੇ ਕਿਹਾ ਕਿ ਉਸ ਨੂੰ ਸਕੂਲ ਵਿੱਚ ਤਾਂ ਕੋਈ ਮੁਸ਼ਕਲ ਨਹੀਂ। ਸਮੱਸਿਆ ਸਾਡੇ ਘਰ ਵਿੱਚ ਹੈ। ਮੇਰੇ ਪਾਪਾ ਨਸ਼ਾ ਕਰਕੇ

ਬਾਕੀ ਸਫ਼ਾ 39 'ਤੇ

# ਵੈਂਕਟਾਰਮਨ ਰਾਮਕ੍ਰਿਸ਼ਨਨ

ਤਾਮਿਲਨਾਡੂ ਦੇ ਜੰਮਪਲ ਵੈਂਕਟਰਮਨ ਰਾਮਕ੍ਰਿਸ਼ਨਨ (1952) ਨੂੰ ਦੋ ਹੋਰ ਵਿਗਿਆਨੀਆਂ ਸਹਿਤ ਇਸ ਸਾਲ ਰਸਾਇਣ ਸ਼ਾਸਤਰ ਦਾ ਨੋਬੇਲ ਪੁਰਸਕਾਰ ਦਿੱਤਾ ਗਿਆ । ਰਾਮਕ੍ਰਿਸ਼ਨਨ ਕੈਂਬਰਿਜ ਦੀ ਐਮ.ਆਰ.ਸੀ. ਲੈਬਾਰਟਰੀ ਆਫ ਮੌਲੀਕਿਊਲਰ ਬਾਇਲੋਜੀ ਦੇ ਸੀਨੀਅਰ ਸਾਇੰਸਦਾਨ ਹਨ ।

ਚਿਦੰਬਰਮ ਵਿਖੇ ਜਨਮੇ ਰਾਮਕ੍ਰਿਸ਼ਨਨ ਅਮਰੀਕਾ ਦੇ ਥਾਮਸ ਈ ਸਟੀਜ਼ ਅਤੇ ਅਦਾ ਈ ਯੋਨਥ (ਇਸਰਾਈਲ) ਦੇ ਨਾਲ ਇਹ ਇਨਾਮ ਸਾਂਝਾ ਕਰਨਗੇ।

ਰਾਮਕਿਸ਼ਨਨ ਨੇ ਬੜੌਦਾ ਯੂਨਟੀਵਰਸਿਟੀ ਤੋਂ ਭੌਤਿਕ ਵਿਆਨ 'ਚ ਬੀ.ਐਸ.ਸੀ. (1971) ਅਤੇ ਓਹਾਇਓ ਯੂਨੰਰਿਸਟੀ (1976) ਤੋਂ ਭੌਤਿਕ ਵਿਗਿਆਨ 'ਚ ਪੀ.ਐਚ.ਡੀ. ਹਾਸਲ ਕੀਤੀ ਸੀ । ਉਹ ਜੀਵਖ ਵਿਗਿਆਨ ਦੀ ਪੜਾਈ ਲਈ ਯੂਨੀਵਰਸਿਟੀ ਆਫ ਕੈਲੀਫੋਰਨੀਆ ਸਾਂਡੀਏਗੋ ਚਲੇ ਗਏ, ਜਿੱਥੋਂ ਉਨਾਂ ਇੱਕ ਸਾਲ ਕਲਾਸਾਂ ਲਾਈਆਂ ਅਤੇ ਫਿਰ ਮੈਂਬ੍ਰੇਨ ਬਾਇਓਕੈਮਿਸਟ ਡਾ. ਮੌਰੀਸੀਓ ਮੋਂਟਾਲ ਨਾਲ ਰਲ ਕੇ ਖੋਜ ਕਾਰਜ ਕੀਤਾ ।



ਨੋਬੇਲ ਕਮੇਟੀ ਨੇ ਆਪਣੇ ਪ੍ਰਸ਼ੰਸਾ ਪੱਤਰ ਵਿਚ ਲਿਖਿਆ, 'ਇਸ ਸਾਲ ਦਾ ਰਸਾਇਣ ਵਿਗਿਆਨ ਵਿਚ ਨੋਬਲ ਇਨਾਮ ਵੈਂਕਟਾਰਮਨ ਰਾਮਕਿਸ਼ਨਨ, ਥਾਮਸ ਏ ਸਟੀਜ਼ ਅਤੇ ਅਦਾ ਈ. ਯੌਨਾਥ ਨੂੰ ਜਾਂਦਾ ਹੈ । ਜਿੰਨਾਂ ਇਹ ਦਰਸਾਇਆ ਕਿ ਰਿਬੋਸਮ ਕਿਵੇਂ ਨਜ਼ਰ ਆਉਂਦੇ ਹਨ ਅਤੇ ਅਣਵਿਕ ਪੱਧਰ ਤੇ ਕਿਵੇਂ ਕੰਮ ਕਰਦੇ ਹਨ ।'

ਆਪਣੇ ਦੋਸਤਾਂ ਵਿਚ ਵੈਂਕੀ ਵਜੋਂ ਜਾਣੇ ਜਾਂਦੇ ਰਾਮ ਕ੍ਰਿਸ਼ਨਨ ਨੇ ਆਪਣਾ ਕੈਰੀਅਰ ਸਿਧਾਂਤਕ ਭੌਤਿਕ ਵਿਗਿਆਨੀ ਵਜੋਂ ਸ਼ੁਰੂ ਕੀਤਾ ਸੀ । ਗਰੈਜੂਏਸ਼ਨ ਤੋਂ ਬਾਅਦ ਉਨਾਂ ਭੌਤਿਕ ਵਿਗਿਆਨ ਤੇ ਜੀਵ ਵਿਗਿਆਨ ਵੱਲ ਰੁੱਖ ਕਰ ਲਿਆ। ਯੇਲ ਯੂਨੀਵਰਸਿਟੀ ਵਿੱਚ ਪੋਸਟ ਡਾਕਟਰਲ ਫੈਲੋ ਵਜੋਂ ਉਨਾਂ ਰਿਬੋਸਮ ਸਾਰੇ ਖੋਜ ਅਰੰਭੀ । ਉਨਾਂ ਅਕਾਦਮਕ ਪਤ੍ਰਕਾਵਾਂ ਲਈ ਕਈ ਮਹੱਤਵਪੂਰਣ ਪੇਪਰ ਲਿਖੇ ਸਨ ।

ਨੇਚਰ ਰਸਾਲੇ ਦੇ 26 ਅਗਸਤ 2000 ਦੇ ਅੰਕ ਵਿਚ ਰਾਮਕ੍ਰਿਸ਼ਨਨ ਤੇ ਉਸ ਦੇ ਸਾਥੀਆਂ ਨੇ ਗਰਮੀ ਵਿਚ ਸਥਿਰ ਰਹਿਣ ਵਾਲੇ ਕੀਟਾਣੂਆਂ ਥਰਮਸ ਥਰਮੌਫਿਲਸ ਦੇ ਛੋਟੇ ਰਿਬੋਸਮ ਸਬ ਯੂਨਿਟ ਦੀ ਸੰਰਚਨਾ ਬਾਰੇ ਲੇਖ ਪ੍ਰਕਾਸ਼ਤ ਕੀਤਾ ਸੀ ।ਆਪਣੀ ਇਸ ਫੈਲੋਸ਼ਿਪ ਤੋਂ ਬਾਅਦ ਰਾਮਕਿਸ਼ਨਨ ਅਮਰੀਕਾ ਵਿਚ ਬਰੂਕ ਹੈਵਨ ਨੈਸ਼ਨਲ ਲੈਬਾਰਟਰੀ ਨਾਲ ਜੁੜ ਗਏ ਅਤੇ ਉਥੇ ਉਨ੍ਹਾਂ ਨੇ ਸਟੀਫਨ ਵਾਈਟ ਨਾਲ ਮਿਲਕੇ ਰਿਬੋਸਮ ਪ੍ਰੋਟੀਨਾਂ ਦੇ ਜੀਨਾਂ ਦੇ ਕਲੋਨ ਬਣਾਉਣੇ ਸ਼ੁਰੂ ਕੀਤੇ ਤਾਂ ਕਿ ਉਨਾਂ ਦੀ ਤਿੰਨ ਦਿਸ਼ਾਵੀ ਸੰਰਚਨਾ ਨੂੰ ਨਿਰਧਾਰਤ ਕੀਤਾ ਜਾ ਸਕੇ। 1995 ਵਿਚ ਉਹ ਯੂਨੀਵਰਸਿਟੀ ਆਫ ਓਟਾ ਚਲੇ ਗਏ ਅਤੇ ਉਥੇ ਬਾਇਓਕੈਮਿਸਟਰੀ ਵਿਭਾਗ ਦੇ ਪ੍ਰੋਫ਼ੈਸਰ ਬਣ ਗਏ । ਇਸ ਤੋਂ ਬਾਅਦ ਉਹ ਕੈਂਬਰਿਜ ਦੀ ਐਮ.ਆਰ.ਸੀ. ਲੈਬਾਰਟਰੀ ਆਫ ਮੌਲੀਕਿਊਲਰ ਬਾਇਓਲਿਜੀ ਵਿਚ ਆ ਗਏ । ਜਿਥੇ ਉਨਾਂ ਨੇ ਸਟਰਕਚਰਲ ਸਟੱਡੀਜ਼ ਡਵੀਜਨ ਵਿਚ ਸੀਨੀਅਰ ਸਾਇੰਸਦਾਨ ਦੇ ਗਰੁੱਪ ਲੀਡਰ ਦੇ ਤੌਰ ਤੇ ਕੰਮ ਅਰੰਭਿਆ । ਇਸ ਲੈਬਾਰਟਰੀ ਦੇ ਕਈ ਸਾਇੰਸਦਾਨ ਨੋਬੇਲ ਪੁਰਸਕਾਰ ਨਾਲ ਨਿਵਾਜੇ ਜਾ ਚੁੱਕੇ ਹਨ।

ਨਿਮਰਤਾ ਖੋਜੀ ਦੇ ਸੁਭਾਅ ਦਾ ਅਟੁੱਟ ਅੰਗ ਹੁੰਦੀ ਹੈ ਅਤੇ ਹੰਕਾਰੀ ਬੰਦਾ ਕਦੇ ਖੋਜੀ ਨਹੀਂ ਹੋ ਸਕਦਾ । ਇਹ ਵੀ ਪਤਾ ਲੱਗਿਆ ਕਿ ਵੈਂਕਟਾਰਮਨ ਘਰ ਤੋਂ ਦਫਤਰ ਸਾਈਕਲ ਤੇ ਜਾਂਦੇ ਹਨ । ਉਨਾਂ ਦੇ ਮਾਤਾ ਪਿਤਾ ਨਹੀਂ ਚਾਹੁੰਦੇ ਸਨ ਕਿ ਵੈਂਕੀ ਵੱਡਾ ਹੋ ਕੇ ਸਾਇੰਸਦਾਨ ਬਣੇ । ਉਨਾਂ ਦੀ ਰੁਚੀ ਉਸ ਨੂੰ ਡਾਕਟਰ ਬਨਾਉਣ ਦੀ ਸੀ । ਵੈਂਕਟਾਰਮਨ ਦੇ ਪਿਤਾ ਸ੍ਰੀ ਪੀ.ਰਾਮਕਿਸ਼ਨਨ ਮੁਤਾਬਿਕ ਲਗਭਗ 40 ਸਾਲ ਪਹਿਲਾਂ ਉਨਾਂ ਦਾ ਪਰਵਾਰ ਬੜੌਦਾ (ਗੁਜਰਾਤ) ਰਹਿੰਦਾ ਸੀ । ਹਾਈ ਸਕੂਲ ਦੀ ਪ੍ਰੀਖਿਆ ਪਾਸ ਕਰਨ ਤੇ ਵੈਂਕੀ ਨੂੰ ਟੇਲੈਂਟ ਅਵਾਰਡ ਦਿੱਤਾ ਗਿਆ। ਇਸ ਤੋਂ ਉਤਸ਼ਾਹਤ ਹੋ ਕੇ ਉਨਾਂ ਦਾ ਦਾਖਲਾ ਮੈਡੀਕਲ ਕਾਲਜ ਵਿਚ ਕਰਵਾ ਦਿੱਤਾ । ਪਰ ਵੈਂਕੀ ਨੂੰ ਮੈਡੀਕਲ ਦੀ ਪੜਾਈ ਰਾਸ ਨਹੀਂ ਆਈ । ਉਥੋਂ ਵੈਂਕੀ ਅਮਰੀਕਾ ਚਲਾ ਗਿਆ । ਰਿਬੋਸਮ - ਮਨੁੱਖੀ ਸ਼ਰੀਰ ਵਿਚ ਪਾਈਆਂ ਜਾਣ ਵਾਲੀਆਂ ਕੋਸ਼ਕਾਵਾਂ ਹਨ ਜੋ ਸਿੰਥੇਸਾਈਜ ਪ੍ਰੋਟੀਨਾਂ ਦੇ ਰੂਪ ਵਿਚ ਮੌਜੂਦ ਰਹਿੰਦੀਆਂ ਹਨ । ਬੜੌਦਾ ਦੀ ਮਹਾਰਾਜਾ ਸਿਆਜੀਰਾਓ ਯੂਨੀਵਰਸਿਟੀ ਦੇ ਭੌਤਿਕ ਵਿਗਿਆਨ ਦੇ ਪ੍ਰੋਫ਼ੈਸਰ ਏ.ਸੀ.ਸ਼ਰਮਾ ਆਪਣੇ ਸਾਬਕਾ ਵਿਦਿਆਰਥੀ ਦੀ ਪ੍ਰਾਪਤੀ ਤੇ ਬੇਸ਼ੱਕ ਖੁਸ਼ ਹਨ ਪਰੰਤੂ ਬੁਨਿਆਦੀ

ਬਾਕੀ ਸਫ਼ਾ 40 'ਤੇ





# ਜਗਿਆਸਾ



ਜਸਵੰਤ ਮੁਹਾਲੀ

**? ਸਪਿਰਟ ਸਾਡੇ ਹੱਥਾਂ ਨੂੰ ਠੰਡਾ ਕਿਉਂ ਲਗਦਾ ਹੈ। ਭਾਵੇਂ ਇਹ ਗਰਮੀ ਵਿੱਚ ਹੀ ਪਿਆ ਹੋਵੇ।**

**ਸ਼ੈਲੀ, ਸਰਹਿੰਦ**

**? ਮਿੱਟੀ ਦੇ ਘੜੇ ਵਿੱਚ ਪਾਣੀ ਠੰਡਾ ਕਿਉਂ ਰਹਿੰਦਾ ਹੈ।**

**ਕੁਸਮ, ਮਲੋਟ**

➤ ਦੋਹਾਂ ਸੁਆਲਾਂ ਪਿੱਛੇ ਕੰਮ ਕਰਦਾ ਮੂਲ ਕਾਰਣ ਇੱਕ ਹੀ ਹੈ। ਉਹ ਹੈ ਵਾਸ਼ਪੀਕਰਨ ਦੀ ਕਿਰਿਆ। ਜਦੋਂ ਤਰਲ ਪਦਾਰਥਾਂ ਦਾ ਵਾਸ਼ਪੀਕਰਨ ਹੁੰਦਾ ਹੈ ਤਾਂ ਉਹ ਠੰਡਕ ਪੈਦਾ ਕਰਦਾ ਹੈ ਕਿਉਂਕਿ ਤਰਲ ਪਦਾਰਥਾਂ ਦੇ ਅਣੂਆਂ ਵਿੱਚ ਠੋਸ ਪਦਾਰਥਾਂ ਦੇ ਮੁਕਾਬਲੇ ਖਿੱਚ ਬਲ (Force of Attraction) ਬਹੁਤ ਘੱਟ ਹੁੰਦੀ ਹੈ। ਜਦੋਂ ਤਰਲ ਪਦਾਰਥਾਂ ਨੂੰ ਗਰਮੀਂ ਮਿਲਦੀ ਹੈ ਤਾਂ ਉਸ ਦੇ ਅਣੂਆਂ ਦੀ ਊਰਜਾ ਵਧ ਜਾਂਦੀ ਹੈ ਤੇ ਉਹ ਤਰਲ ਪਦਾਰਥ ਦੀ ਸਤ੍ਹਾ ਤੋਂ ਬਾਹਰ ਨਿਕਲ ਜਾਂਦੇ ਹਨ। ਇਸ ਨੂੰ ਵਾਸ਼ਪੀਕਰਣ ਦੀ ਕਿਰਿਆ ਕਿਹਾ ਜਾਂਦਾ ਹੈ। ਮਿਸਾਲ ਦੇ ਤੌਰ ਤੇ ਸਮੁੰਦਰਾਂ, ਨਦੀਆਂ, ਛੱਪੜਾਂ ਤੇ ਇੱਥੋਂ ਤੱਕ ਕਿ ਘਰਾਂ ਵਿੱਚ ਬਾਲਟੀਆਂ ਜਾਂ ਕੂਲਰਾਂ ਆਦਿ ਦਾ ਪਾਣੀ ਵੀ ਵਾਸ਼ਪੀਕਰਣ ਦੀ ਕਿਰਿਆ ਕਾਰਣ ਉੱਡਦਾ ਰਹਿੰਦਾ ਹੈ। ਕਿਸੇ ਵੀ ਵਸਤੂ ਦੇ ਠੰਡਾ ਹੋਣ ਦਾ ਅਰਥ ਉਸ ਦੀ ਗਰਮੀਂ ਦਾ ਘਟਣਾ ਹੈ। ਤਰਲ ਪਦਾਰਥਾਂ ਦੇ ਵਾਸ਼ਪੀਕਰਣ ਦੀ ਕਿਰਿਆ ਆਪਣੇ ਆਲੇ ਦੁਆਲੇ ਦੀ ਗਰਮੀ ਸੋਖ ਲੈਂਦੀ ਹੈ। ਗਰਮੀ ਘਟਣ ਨਾਲ ਠੰਡੇਪਣ ਦਾ ਅਹਿਸਾਸ ਹੁੰਦਾ ਹੈ। ਵਾਸ਼ਪੀਕਰਣ ਦੀ ਕਿਰਿਆ ਤਰਲ ਪਦਾਰਥ ਦੀ ਸਤ੍ਹਾ ਦੇ ਖ਼ੇਤਰਫ਼ਲ ਦੇ ਵਧਣ ਨਾਲ ਵਧ ਜਾਂਦੀ ਹੈ। ਮਿੱਟੀ ਦੇ ਘੜੇ ਵਿੱਚ ਚਾਰੇ ਪਾਸੇ ਬਹੁਤ ਸੂਖਮ ਸੁਰਾਖ਼ ਹੁੰਦੇ ਹਨ। ਇਸ ਤਰ੍ਹਾਂ ਘੜੇ ਦਾ ਪਾਣੀ ਸਾਰੇ ਪਾਸਿਓਂ ਵਾਸ਼ਪ ਬਣ ਕੇ ਉੱਡਦਾ ਰਹਿੰਦਾ ਹੈ। ਇਹ ਪਾਣੀ ਘੜੇ ਅੰਦਰਲੀ ਗਰਮੀ ਨੂੰ ਘਟਾਉਣ ਦਾ ਕਾਰਣ ਬਣਦਾ ਹੈ, ਜਿਸ ਕਰਕੇ ਪਾਣੀ ਠੰਡਾ ਰਹਿੰਦਾ ਹੈ। ਧਾਤ ਦੇ ਬਰਤਨ ਵਿੱਚ ਮਿੱਟੀ ਦੇ ਘੜੇ ਵਾਂਗ ਬਰੀਕ ਸੁਰਾਖ਼ ਨਹੀਂ ਹੁੰਦੇ ਇਸ ਕਾਰਣ ਧਾਤ ਦੇ ਬਰਤਨ ਵਿਚਲੇ ਪਾਣੀ ਵਿੱਚ ਵਾਸ਼ਪੀਕਰਣ ਦੀ ਕਿਰਿਆ ਨਾਮਾਤਰ ਹੁੰਦੀ ਹੈ ਤੇ ਪਾਣੀ ਘੜੇ ਦੇ ਪਾਣੀ ਨਾਲੋਂ ਗਰਮ ਹੁੰਦਾ ਹੈ। ਮਿੱਟੀ ਦੇ ਘੜੇ ਨੂੰ ਵਾਰ-ਵਾਰ ਅੰਦਰੋਂ ਹੱਥ ਮਾਰ ਕੇ ਸਾਫ਼ ਕਰਨ ਨਾਲ ਘੜੇ ਦੇ ਸੁਰਾਖ਼ ਬੰਦ ਹੁੰਦੇ ਜਾਂਦੇ ਹਨ ਜਿਸ ਕਰਕੇ ਵਾਸ਼ਪੀਕਰਣ ਦੀ ਕਿਰਿਆ ਦਾ ਖ਼ੇਤਰਫ਼ਲ ਘਟਣ ਨਾਲ ਪਾਣੀ ਪਹਿਲਾਂ ਜਿੰਨਾ ਠੰਡਾ ਨਹੀਂ ਰਹਿੰਦਾ। ਵੱਖ-ਵੱਖ ਤਰਲ ਪਦਾਰਥਾਂ ਦੀ ਵਾਸ਼ਪੀਕਰਨ ਦੀ ਕਿਰਿਆ ਵੱਖਰੇ-ਵੱਖਰੇ ਤਾਪਮਾਨ ਤੇ ਹੁੰਦੀ ਹੈ। ਸਪਿਰਟ ਪਾਣੀ ਦੇ ਮੁਕਾਬਲੇ ਛੇਤੀ ਵਾਸ਼ਪੀਕ੍ਰਿਤ ਹੋ ਜਾਂਦੀ ਹੈ। ਇਸ ਲਈ ਸਪਿਰਟ ਨਾਲ ਭਿੱਜੇ ਹੋਏ ਹੱਥ ਉੱਪਰੋਂ ਸਪਿਰਟ ਛੇਤੀ ਉੱਡ ਜਾਂਦਾ ਹੈ ਤੇ ਹੱਥ ਦੀ ਗਰਮੀ ਨੂੰ ਸੋਖ਼ ਲੈਂਦਾ ਹੈ ਇਸ ਕਰਕੇ ਠੰਡਾਪਣ ਮਹਿਸੂਸ ਹੁੰਦਾ ਹੈ। ਗਰਮੀਆਂ ਵਿੱਚ ਪਸੀਨਾ ਆਉਣ ਤੇ ਠੰਡਾਪਣ ਮਹਿਸੂਸ ਹੋਣ ਦਾ ਕਾਰਣ ਵੀ ਵਾਸ਼ਪੀਕਰਣ ਹੀ ਹੁੰਦਾ ਹੈ। ਸਰੀਰ ਦੀ ਗਰਮੀਂ ਨੂੰ ਸੋਖ਼ ਕੇ ਪਸੀਨਾ ਵਾਸ਼ਪ ਬਣ ਕੇ ਉੱਡਦਾ ਹੈ ਤੇ ਸਰੀਰ ਦੀ ਗਰਮੀ ਘਟਾ ਦਿੰਦਾ ਹੈ।

**? ਸੱਚਮੁਚ ਵਿੱਚ ਕੋਈ ਅਜਿਹੀ ਗੈਸ ਹੁੰਦੀ ਹੈ, ਜਿਸ ਨੂੰ ਸੁੰਘਣ ਨਾਲ ਆਦਮੀ ਹੱਸਣ ਲੱਗ ਪੈਂਦਾ ਹੈ।**

**ਰਣਜੀਤ, ਗੁਰੂਹਰਸਹਾਏ**

➤ ਇਹ ਬਿਲਕੁਲ ਠੀਕ ਹੈ, ਨਾਈਟਰਸ ਆਕਸਾਈਡ ਇੱਕ ਅਜਿਹੀ ਗੈਸ ਹੈ ਜਿਸ ਨੂੰ ਲਾਫ਼ਿੰਗ ਗੈਸ ਵੀ ਕਿਹਾ ਜਾਂਦਾ ਹੈ। ਇਸ ਦਾ ਕੋਈ ਰੰਗ ਨਹੀਂ ਹੁੰਦਾ ਤੇ ਨਾ ਹੀ ਇਸ ਦੀ ਕੋਈ ਗੰਧ ਹੁੰਦੀ ਹੈ। ਹਵਾ ਵਿੱਚ ਕਾਫ਼ੀ ਮਾਤਰਾ ਵਿੱਚ ਹੋਣ ਤੇ ਇਹ ਹਲਦੀ ਜਿਹੀ ਖ਼ੁਸ਼ਬੂ ਦਿੰਦੀ ਹੈ ਜਿਸ ਤੋਂ ਇਸ ਗੈਸ ਦੇ ਲੀਕ ਹੋਣ ਦਾ ਪਤਾ ਲੱਗ ਸਕਦਾ ਹੈ। ਆਮ ਤਾਪਮਾਨ ਤੇ ਇਸ ਨੂੰ ਅੱਗ ਨਹੀਂ ਲਗਦੀ। ਇਸ ਗੈਸ ਦੀ ਖ਼ੋਜ ਇੱਕ ਬਰਤਾਨਵੀ ਵਿਗਿਆਨੀ ਜੋਸਫ਼ ਪ੍ਰਿਸਟਲੇ ਨੇ 1775 ਈ. ਵਿੱਚ ਕੀਤੀ ਸੀ। ਇਸ ਦਾ ਅਸਰ ਪਤਾ ਕਰਨ ਲਈ ਇੰਗਲੈਂਡ ਦੇ ਇੱਕ ਹੋਰ ਵਿਗਿਆਨੀ ਹੰਫ਼ਰੀ ਡੇਵੀ ਨੇ 1790 ਵਿੱਚ ਆਪਣੇ ਤੇ ਕੁਝ ਦੋਸਤਾਂ ਉੱਪਰ ਇਸ ਦੇ ਪ੍ਰਯੋਗ ਕੀਤੇ। ਉਸ ਨੇ ਇਸ ਗੈਸ ਦੇ ਮਨੁੱਖੀ ਸਰੀਰ ਉੱਪਰ ਇਸ ਤਰ੍ਹਾਂ ਦੇ ਪ੍ਰਭਾਵ ਮਹਿਸੂਸ ਕੀਤੇ ਤੇ ਇਸ ਦਾ ਨਾਂ ਲਾਫ਼ਿੰਗ ਗੈਸ ਰੱਖ ਦਿੱਤਾ। ਇਸ ਗੈਸ ਦੇ ਹਸਾਉਣ ਵਾਲੇ ਗੁਣ ਕਾਰਣ ਇਸ ਨੂੰ ਸੁੰਘਣ ਦੇ ਸਟੇਜੀ ਸ਼ੋਅ ਵੀ ਹੋਣ ਲੱਗੇ। ਲੋਕ ਪੈਸੇ ਦੇ ਕੇ ਇਸ ਗੈਸ ਨੂੰ ਸੁੰਘਦੇ ਤੇ ਦੋ ਤਿੰਨ ਮਿੰਟ ਲਈ ਮੰਚ ਉੱਪਰ ਅਜੀਬੋ ਗਰੀਬ ਹਰਕਤਾਂ ਕਰਦੇ। 1844 ਈ. ਵਿੱਚ ਇਸ ਤਰ੍ਹਾਂ ਦੇ ਇੱਕ ਸ਼ੋਅ ਦੌਰਾਨ ਦਰਸ਼ਕਾਂ ਵਿੱਚ ਦੰਦਾਂ ਦਾ ਇੱਕ ਡਾਕਟਰ ਹੌਰੇਸ ਵੇਲਜ਼ ਵੀ ਬੈਠਾ ਹੋਇਆ ਸੀ। ਪ੍ਰੋਗਰਾਮ ਦੇ ਪ੍ਰਬੰਧਕਾਂ 'ਚੋਂ ਇੱਕ ਵਲੰਟੀਅਰ ਦੇ ਗੋਡੇ ਤੇ ਸੱਟ ਲੱਗ ਗਈ। ਡਾ. ਵੇਲਜ਼ ਨੇ ਦੇਖਿਆ ਕਿ

ਵਲੰਟੀਅਰ ਦਰਦ ਮਹਿਸੂਸ ਨਹੀਂ ਕਰ ਰਿਹਾ ਸੀ। ਜਿਸ ਤੋਂ ਉਸ ਨੇ ਇਹ ਸਿੱਟਾ ਕੱਢਿਆ ਕਿ ਅਜਿਹਾ ਗੈਸ ਦੇ ਅਸਰ ਕਾਰਣ ਹੋ ਸਕਦਾ ਹੈ। ਉਸ ਨੇ ਇਸ ਗੈਸ ਦੇ ਪੀੜ ਘਟਾਉਣ ਵਾਲੇ ਗੁਣ ਨੂੰ ਪਰਖਣ ਲਈ ਇੱਕ ਦੰਦਾਂ ਦੇ ਡਾਕਟਰ ਨੂੰ ਆਪਣਾ ਦੰਦ ਕੱਢਣ ਲਈ ਕਿਹਾ। ਜਦ ਉਹ ਖ਼ੁਦ ਇਸ ਗੈਸ ਦੇ ਅਸਰ ਅਧੀਨ ਸੀ। ਡਾਕਟਰ ਵੇਲਜ਼ ਨੂੰ ਦੰਦ ਕੱਢਣ ਦੀ ਪੀੜ ਮਹਿਸੂਸ ਨਹੀਂ ਹੋਈ। ਕਾਫ਼ੀ ਦੇਰ ਤੱਕ ਇਸ ਗੈਸ ਦੀ ਵਰਤੋਂ ਬਿਨਾਂ ਪੀੜ ਦੰਦ ਕੱਢਣ ਵਾਸਤੇ ਕੀਤੀ ਜਾਂਦੀ ਰਹੀ ਪਰ ਨਾਲ ਹੀ ਇਸ ਗੈਸ ਦੇ ਕਈ ਮਾੜੇ ਅਸਰ ਵੀ ਸਾਹਮਣੇ ਆਏ। ਅਸਲ 'ਚ ਇਹ ਗੈਸ ਸੁੰਘਣ ਨਾਲ ਫ਼ੇਫੜਿਆਂ ਰਾਹੀਂ ਖ਼ੂਨ 'ਚ ਰਲ ਜਾਂਦੀ ਹੈ ਤੇ ਇਸ ਦਾ ਅਸਰ ਹੌਲੀ-ਹੌਲੀ ਦਿਮਾਗ਼ ਅਤੇ ਨਾੜੀ ਤੰਤਰ ਉੱਪਰ ਹੋਣ ਲਗਦਾ ਹੈ ਜਿਹੜਾ ਵਿਵਹਾਰ, ਸੋਚ ਤੇ ਭਾਵਨਾਵਾਂ ਨੂੰ ਵੀ ਅਸੰਤੁਲਿਤ ਕਰਦਾ ਹੈ। ਇਸ ਦਾ ਅਸਰ ਤੇਜ਼ੀ ਨਾਲ ਹੁੰਦਾ ਹੈ ਪਰ ਖ਼ਤਮ ਵੀ ਦੋ ਤਿੰਨ ਮਿੰਟ ਵਿੱਚ ਹੀ ਹੋ ਜਾਂਦਾ ਹੈ। ਵੱਧ ਮਾਤਰਾ ਵਿੱਚ ਇਹ ਗੈਸ ਸੁੰਘਣ ਨਾਲ ਹਿਸਟੀਰੀਆ ਦੇ ਦੌਰੇ ਵੀ ਪੈ ਸਕਦੇ ਹਨ ਤੇ ਮੌਤ ਵੀ ਹੋ ਸਕਦੀ ਹੈ।

**? ਭੌਤਿਕ ਵਿਗਿਆਨ ਦੀ ਇੱਕ ਪ੍ਰਸਿੱਧ ਪੁਸਤਕ 'ਚ ਲਿਖਿਆ ਹੈ ਕਿ ਭਾਰਤੀਆਂ ਨੂੰ ਰੌਸ਼ਨੀ ਦੀ ਗਤੀ ਬਾਰੇ ਵੈਦਿਕ ਕਾਲ ਵਿੱਚ ਵੀ ਪਤਾ ਸੀ। ਕੀ ਇਹ ਸੰਭਵ ਹੈ।**

**ਜੱਸ, ਫਰੀਦਕੋਟ**

➢ ਸਾਨੂੰ ਇਸ ਤੇ ਸ਼ੱਕ ਹੈ। ਕਿਉਂਕਿ ਇਸ ਤਰ੍ਹਾਂ ਦੀ ਜਾਣਕਾਰੀ ਹੋਣ ਦਾ ਕੋਈ ਸਬੂਤ ਨਹੀਂ ਮਿਲਦਾ। ਨਾਲੇ ਜਰੂਰੀ ਨਹੀਂ ਕਿ ਪ੍ਰਸਿੱਧ ਪੁਸਤਕਾਂ ਵਿੱਚ ਸੱਚਾਈ ਹੀ ਲਿਖੀ ਹੋਵੇ। ਪ੍ਰਸਿੱਧੀ ਅਤੇ ਨਿਰਾਧਾਰ ਮਾਨਤਾ ਨਾਲ ਕੋਈ ਗੱਲ ਸੱਚ ਨਹੀਂ ਬਣ ਜਾਂਦੀ। ਧਰਤੀ ਦੁਆਲੇ ਸੂਰਜ ਦੇ ਘੁੰਮਣ ਦਾ ਵੇਰਵਾ ਵੀ ਕਈ ਧਾਰਮਿਕ ਗ੍ਰੰਥਾਂ ਤੇ ਪੁਰਾਤਨ ਸਾਹਿਤ 'ਚ ਮਿਲਦਾ ਹੈ ਪਰ ਅੱਜ ਦਾ ਬੱਚਾ ਵੀ ਜਾਣਦਾ ਹੈ ਕਿ ਧਰਤੀ ਹੀ ਸੂਰਜ ਦੁਆਲੇ ਘੁੰਮਦੀ ਹੈ।

**? ਅਸੀਂ ਆਕਾਸ਼ੀ ਵਸਤੂਆਂ ਨੂੰ ਉਨ੍ਹਾਂ 'ਚੋਂ ਨਿਕਲੀਆਂ ਰੌਸ਼ਨੀ ਦੀਆਂ ਕਿਰਨਾਂ ਨਾਲ ਹੀ ਦੇਖਦੇ ਹਾਂ। ਕਈ ਤਾਰੇ ਤਾਂ ਸਾਥੋਂ ਸੌ ਰੌਸ਼ਨੀ ਵਰ੍ਹੇ ਦੂਰ ਹਨ। ਕੀ ਇਸ ਦਾ ਮਤਲਬ ਇਹ ਹੈ ਕਿ ਜਿਸ ਇਮੇਜ਼ ਨੂੰ ਹੁਣ ਅਸੀਂ ਵੇਖ ਰਹੇ ਹਾਂ ਉਹ ਸੌ ਰੌਸ਼ਨੀ ਵਰ੍ਹੇ ਪੁਰਾਣਾ ਹੈ।**

**ਰਜਿੰਦਰ, ਪਟਿਆਲਾ**

➢ ਇਹ ਗੱਲ ਦਰੁਸਤ ਹੈ ਕਿਉਂਕਿ ਸਾਡੇ ਕੋਲ ਇਹ ਜਾਨਣ ਦਾ ਹੋਰ ਕੋਈ ਜ਼ਰੀਆ ਨਹੀਂ ਕਿ ਜਿਸ ਤਾਰੇ ਦਾ ਇਮੇਜ਼ ਅੱਜ ਅਸੀਂ ਵੇਖ ਰਹੇ ਹਾਂ ਕੀ ਉਹ ਅੱਜ ਦੀ ਤਰੀਖ਼ ਵਿੱਚ ਵੀ ਮੌਜੂਦ ਹੈ। ਬੇਸ਼ੱਕ ਇਹ ਇਮੇਜ਼ ਸੌ ਰੌਸ਼ਨੀ ਵਰ੍ਹੇ ਪੁਰਾਣਾ ਹੈ ਪਰ ਸਾਡੇ ਲਈ ਇਹ ਨਵਾਂ।

**ਸਫ਼ਾ 37 ਦੀ ਬਾਕੀ**

ਮੇਰੀ ਮੰਮੀ ਨਾਲ ਚੰਗਾ ਵਿਹਾਰ ਨਹੀਂ ਕਰਦੇ। ਇਸ ਤਰ੍ਹਾਂ ਘਰ ਵਿੱਚ ਰੌਲਾ ਰੱਪਾ ਪਿਆ ਰਹਿੰਦਾ ਹੈ। ਬੱਚੇ ਨੇ ਦੱਸਿਆ ਕਿ ਮੈਨੂੰ ਪੁਲਿਸ ਤੋਂ ਵੀ ਡਰ ਲਗਦਾ ਹੈ ਕਿਉਂਕਿ ਪਿੰਡ 'ਚ ਹੋਈ ਚੋਰੀ ਦੇ ਸਬੰਧ 'ਚ ਆਈ ਪੁਲਿਸ ਨੇ ਮੇਰੇ ਵੀ ਥੱਪੜ ਮਾਰ ਦਿੱਤਾ ਸੀ। ਉਸ ਨੇ ਦੱਸਿਆ ਕਿ ਰਾਤ ਨੂੰ ਉਸ ਨੂੰ ਬੁਰੇ ਸੁਪਨੇ ਆਉਂਦੇ ਹਨ ਤੇ ਇੱਕ ਮੱਚੇ ਮੂੰਹ ਵਾਲਾ ਬੰਦਾ ਮੈਨੂੰ ਡਰਾਉਂਦਾ ਹੈ। ਉਹ ਮੇਰਾ ਗਲ ਵੀ ਫੜ ਲੈਂਦਾ ਹੈ। ਮੈਂ ਉਸੇ ਵਕਤ ਬੱਚੇ ਨੂੰ ਸੰਮੋਹਕ ਨੀਂਦ 'ਚ ਲਿਜਾ ਕੇ ਸੁਝਾਅ ਦਿੱਤੇ ਤੇ ਉਸ ਨੂੰ ਡਰਾਉਣ ਵਾਲੇ ਮੱਚੇ ਮੂੰਹ ਵਾਲੇ ਬੰਦੇ ਨੂੰ ਉਸ ਦੇ ਸਾਹਮਣੇ ਭਸਮ ਕਰ ਦਿੱਤਾ। ਨੀਂਦ ਵਿੱਚ ਹੀ ਉਸ ਨੂੰ ਉਸ ਦੀਆਂ ਮਨ ਪਸੰਦ ਤਸਵੀਰਾਂ, ਖਿਲਾਉਣੇ ਵੀ ਦਿਖਾਏ ਜਿਨ੍ਹਾਂ ਨੂੰ ਵੇਖ ਕੇ ਉਸ ਦੇ ਚਿਹਰੇ ਤੇ ਮੁਸਕਾਨ ਪਰਤਣ ਲੱਗੀ। ਨੀਂਦ 'ਚੋਂ ਉੱਠਣ ਉਪਰੰਤ ਬੱਚਾ ਆਪਣੇ ਆਪ ਨੂੰ ਠੀਕ ਮਹਿਸੂਸ ਕਰ ਰਿਹਾ ਸੀ। ਮੈਂ ਉਸ ਦੇ ਬਾਪ ਨੂੰ ਘਰ 'ਚ ਚੰਗਾ ਮਾਹੌਲ ਬਣਾਈ ਰੱਖਣ ਤੇ ਨਸ਼ੇ ਤੋਂ ਪ੍ਰਹੇਜ਼ ਕਰਨ ਲਈ ਆਖਿਆ, ਜਿਸ ਨੂੰ ਉਸ ਨੇ ਖ਼ੁਸ਼ੀ ਨਾਲ ਸਵੀਕਾਰ ਕਰ ਲਿਆ। ਉਸ ਦਿਨ ਤੋਂ ਬਾਅਦ ਲੜਕਾ ਖ਼ੁਸ਼ੀ ਨਾਲ ਸਕੂਲ ਜਾਣ ਲੱਗ ਪਿਆ। ❑ ❑

***ਸਫ਼ਾ 38 ਦੀ ਬਾਕੀ***

ਵਿਗਿਆਨਾਂ ਵਿਚ ਵਿਦਿਆਰਥੀਆਂ ਦੀ ਘਟ ਰਹੀ ਰੁਚੀ ਬਾਰੇ ਫਿਕਰਮੰਦ ਵੀ ਹਨ। ਉਨ੍ਹਾਂ ਮੁਤਾਬਿਕ 6 ਸਾਲ ਪਹਿਲਾਂ ਭੌਤਿਕ ਵਿਗਿਆਨ ਦੀ ਐਮ.ਐਚ.ਸੀ. ਦੀਆਂ 52 ਸੀਟਾਂ ਲਈ 600 ਵਿਦਿਆਰਥੀਆਂ ਨੇ ਅਰਜੀਆਂ ਦਿੱਤੀਆਂ ਸਨ । ਜਦੋਂ ਕਿ ਇਹ ਗਿਣਤੀ ਘਟ ਕੇ ਹੁਣ 150 ਰਹਿ ਗਈ ਹੈ । ਇਸੇ ਯੂਨੀਵਰਸਿਟੀ ਦੇ ਭੌਤਿਕ ਵਿਗਿਆਨ ਦੇ ਰੀਡਰ ਡਾ. ਸੁਰਾਜੀਤ ਮੁਕਰਜੀ ਨੇ ਇਸ ਤੇ ਟਿੱਪਣੀ ਕਰਦਿਆਂ ਹੋਇਆਂ ਕਿਹਾ ਕਿ ਵਿਦਿਆਰਥੀਆਂ ਵਿੱਚ ਭੌਤਿਕ ਵਿਗਿਆਨ ਨੂੰ ਕੈਰੀਅਰ ਵਜੋਂ ਲੈਣ ਲਈ ਪ੍ਰੇਰਨਾ ਦੀ ਘਾਟ ਹੈ । ਸ਼ਾਇਦ ਹੀ ਬਹੁਤੇ ਵਿਦਿਆਰਥੀਆਂ ਨੇ ਕਦੇ ਇਸ ਬਾਰੇ ਸੋਚਿਆ ਹੋਵੇ । ਉਨਾਂ ਨੇ ਕਿਹਾ ਕਿ ਰਾਮਾਕ੍ਰਿਸ਼ਨਨ ਵਰਗੇ ਬੰਦੇ ਨੂੰ ਭਾਰਤ ਛੱਡ ਕੇ ਅਮਰੀਕਾ ਸਿਰਫ ਇਸ ਕਰਕੇ ਜਾਣਾ ਪਿਆ ਕਿ ਭਾਰਤ ਵਿੱਚ ਖੋਜ ਕਾਰਜਾਂ ਲਈ ਮਾਹੌਲ ਸਾਜਗਾਰ ਨਹੀਂ। ਉਨ੍ਹਾਂ ਨੇ ਕਿਹਾ ਕਿ ਤਿੰਨ ਦਹਾਕਿਆਂ ਬਾਅਦ ਵੀ ਭਾਰਤ ਵਿਚ ਸਥਿਤੀ ਉਥੇ ਹੀ ਖੜ੍ਹੀ ਹੈ ਅਤੇ ਸਾਡਾ ਬਹੁਤਾ ਕਾਰੋਬਾਰ ਉਧਾਰੀ ਖੋਜ ਉਪਰ ਹੀ ਨਿਰਭਰ ਕਰਦਾ ਹੈ। ❑ ❑



# ਹਵਾ 'ਚ ਲਿਖੇ ਹਰਫ਼

* ਜ਼ਿੰਦਗੀ ਦੀ ਖ਼ੂਬਸੂਰਤੀ ਇਹ ਨਹੀਂ ਕਿ ਤੁਸੀਂ ਕਿੰਨੇ ਖ਼ੁਸ਼ ਹੋ ਬਲਕਿ ਜ਼ਿੰਦਗੀ ਦੀ ਖ਼ੂਬਸੂਰਤੀ ਇਸ ਗੱਲ 'ਚ ਹੈ ਕਿ ਦੂਸਰੇ ਤੁਹਾਡੇ ਤੋਂ ਕਿੰਨੇ ਖ਼ੁਸ਼ ਹਨ।

* 94172-57230

* ਸੀੜ੍ਹੀਆਂ ਉਨਕੇ ਲੀਏ ਬਨੀ ਹੈਂ
ਜਿਨ੍ਹੇਂ ਛਤ ਪਰ ਜਾਨਾ ਹੈ
ਆਸਮਾਨ ਪਰ ਹੋ ਜਿਨਕੀ ਨਜ਼ਰ,
ਉਨ੍ਹੇਂ ਤੋ ਰਾਸਤਾ ਖ਼ੁਦ ਬਨਾਨਾ ਹੈ

* ਰਾਜਾ ਕੁਮਾਰ, ਸਰੋਇਆ 9463710022

* ਸੰਘਰਸ਼ ਦੀ ਮਸ਼ਾਲ ਨਾਲ,
ਜੱਗ ਰੌਸ਼ਨ ਕਰੋ,
ਦੀਵੇ-ਬੱਤੀ,
ਬਲਬ ਨਾਲ ਹਨੇਰੇ ਦੂਰ ਨਹੀਂ ਹੁੰਦੇ

*** ਗੁਰਮੀਤ ਅੰਬਾਲਾ** 094160-36203

* ਸਵਿਸ ਬੈਂਕਾਂ 'ਚ ਉਧਾਲੀ ਹੋਈ ਲੱਛਮੀ
ਐਵੇਂ ਬੂਹੇ ਖੁੱਲ੍ਹੇ ਰੱਖਦੇ।

*** ਜਗਸੀਰ ਜੀਦਾ**, 94173-33203

* ਆਦਮੀ ਸੋਚਤਾ ਨਹੀਂ ਕੁਸ਼ ਭੀ ਮਰਨੇ ਕੇ ਬਾਅਦ
ਕੁਸ਼ ਨਾ ਸੋਚੇ ਭੀ ਆਦਮੀ ਮਰ ਜਾਤਾ ਹੈ

* 94645-56699

* ਪਰਿੰਦੇ ਨੇ ਗੁਬਾਰੇ ਨੂੰ ਕਿਹਾ,
ਕਿੱਥੇ ਨੇ ਪਰ ਤੇਰੇ।
ਜੇ ਤੇਰੇ ਪਰ ਨਹੀਂ,
ਮੈਨੂੰ ਵੀ ਇਹ ਕਰਤਬ ਸਿਖਾ ਆਪਣਾ।
-ਡਾ. ਜਗਤਾਰ

ਜਸਦੇਵ ਮਾਨ, 98150-17596

* ਸੱਚਾਈ ਵਡਮੁੱਲੀ ਹੈ,
ਪਰ ਸੱਚਾਈ ਨਾਲ ਜਿਉਣਾ ਉਸ ਤੋਂ ਵੀ ਵਡਮੁੱਲਾ ਹੈ।

**ਲਵਦੀਪ ਕਲਸੀ**, 98787-69358

* ਆਪਣੇ ਪੈਰਾਂ ਤੇ, ਯਕੀਨ ਹੋਵੇ ਤਾਂ,
ਨਹੀਂ ਹੁੰਦਾ ਪੰਧ ਲੰਮੇਰਾ,
ਆਪਣੇ ਤੇ ਰੱਖ ਭਰੋਸਾ ਬੰਦੇ
ਸਾਰਾ ਆਲਮ ਹੋ ਜਾਣਾ ਤੇਰਾ।

*** ਰੀਤਾ, ਹੀਰੋ ਕਲਾਂ** 98723-14857

* ਉਨ੍ਹਾਂ ਰੁੱਖਾਂ ਨੇ ਤਪਦੇ ਥਲਾਂ ਨੂੰ ਆਸਰਾ ਦੇਣਾ,
ਜੋ ਖ਼ੁਦ ਛਾਵੇਂ ਟਿਕੇ ਪਲਦੇ ਪਏ ਨੇ ਗਮਲਿਆਂ ਅੰਦਰ

**-ਗੁਰਤੇਜ ਕੋਹਾਰਵਾਲਾ**

*** ਪਰਮਿੰਦਰ**, 99886-12652

* ਜੀਣਾ ਵੀ ਇੱਥੇ, ਮਰਨਾ ਵੀ ਇੱਥੇ,
ਫਿਰ ਕਿਉਂ ਭਰਮ ਹੈ, ਜਾਣਾ ਕਿੱਥੇ

*** ਇਕਬਾਲ ਗੱਜਣ**, 92177-00752

* ਹਨੇਰੀ ਵੀ ਜਗਾ ਸਕਦੀ ਹੈ ਦੀਵੇ,
ਕਦੇ ਮੈਨੂੰ ਪਤਾ ਲੱਗਣਾ ਨਹੀਂ ਸੀ,
ਜੇ ਸਾਰੇ ਹੋਰ ਦੀਵੇ ਬੁਝ ਨਾ ਜਾਂਦੇ
ਤਾਂ ਦਿਲ ਦਾ ਦੀਵਾ ਇਹੋ
ਜਗਣਾ ਨਹੀਂ ਸੀ।

**ਸਰਜੀਵਨ**, 94171-71814

* ਚੱਲ ਪਏ ਕਦਮ ਤਾਂ
ਰਾਹ ਦੇ ਹਨੇਰਿਆਂ ਦਾ ਕੀ ਡਰ
ਚਾਨਣ ਇਰਾਦਿਆਂ ਦਾ
ਖ਼ੁਦ ਪਹੁੰਚਾ ਦੇਵੇਗਾ
ਮੰਜ਼ਿਲ ਤੇ

ਜਗਪ੍ਰੀਤ 98761-53903

**ਤੁਸੀਂ ਵੀ ਇਸ ਕਾਲਮ ਵਿੱਚ ਐੱਸ.ਐੱਮ.ਐੱਸ. ਰਾਹੀਂ ਸੰਦੇਸ਼ ਭੇਜ ਕੇ ਕਾਫ਼ਲੇ 'ਚ ਸ਼ਾਮਲ ਹੋ ਸਕਦੇ ਹੋ। ਤੁਹਾਡੇ ਸੰਦੇਸ਼ ਦਾ ਸਬੰਧ ਵਿਵੇਕ ਤੇ ਤਰਕਸ਼ੀਲਤਾ ਨਾਲ ਹੋਣਾ ਲਾਜ਼ਮੀ ਹੈ।** *95010-62085, *94174-27538

## ਮੱਕੜੀ



ਅਮਰਦੀਪ ਖਮਾਣੋ

ਪ੍ਰਚਾਰ ਪਸਾਰ ਦੇ ਅਜੋਕੇ ਵਿਗਿਆਨਕ ਯੁਗ ਵਿੱਚ ਫ਼ਿਲਮਾਂ ਦਾ ਰੋਲ ਬਹੁਤ ਮਹੱਤਵਪੂਰਨ ਹੈ। ਫ਼ਿਲਮਾਂ ਉਠਾਏ ਜਾਂਦੇ ਮੁੱਦੇ ਚਰਚਾ ਦਾ ਵਿਸ਼ਾ ਤਾਂ ਬਣਦੇ ਹੀ ਹਨ ਪਰ ਨਾਲ ਹੀ ਦਰਸ਼ਕ ਉਨ੍ਹਾਂ ਦਾ ਪ੍ਰਭਾਵ ਵੀ ਕਬੂਲਦੇ ਹਨ। ਇਹ ਅਕਸਰ ਹੀ ਵੇਖਣ ਨੂੰ ਮਿਲਦਾ ਹੈ ਕਿ ਫ਼ਿਲਮਾਂ ਰਾਹੀਂ ਵਿਗਿਆਨ ਦੀ ਹਰ ਤਕਨੀਕ ਨੂੰ ਵਰਤ ਕੇ ਗੈਰ ਵਿਗਿਆਨਕ ਤੇ ਰਹੱਸਮਈ ਪ੍ਰਚਾਰ ਕਰਨ ਤੋਂ ਵੀ ਗੁਰੇਜ਼ ਨਹੀਂ ਕੀਤਾ ਜਾ ਸਕਦਾ। ਫ਼ਿਲਮਾਂ ਰਾਹੀਂ ਆਪਣੇ ਮੁੱਦਿਆਂ ਨੂੰ ਹਰੇਕ ਨੇ ਉਭਾਰਨ ਦੀ ਕੋਸ਼ਿਸ਼ ਕੀਤੀ ਹੈ।

ਦੂਜੇ ਵਿਸ਼ਵ ਯੁੱਧ ਦੌਰਾਨ ਹਿਟਲਰ ਨੇ ਆਪਣੇ ਪ੍ਰਾਪੇਗੰਡੇ ਲਈ ਇਸ ਤਕਨੀਕ ਦਾ ਪ੍ਰਭਾਵਸ਼ਾਲੀ ਪ੍ਰਯੋਗ ਕੀਤਾ ਸੀ। ਹਿਟਲਰ ਦੀ ਨਿਯੂਰੇਬਰਗ ਰੈਲੀ ਤੇ ਬਣੀ ਫ਼ਿਲਮ ਉਸ ਨੂੰ ਇੱਕ ਬਹੁਤ ਵੱਡੇ ਜਨ ਨਾਇਕ ਦੇ ਰੂਪ 'ਚ ਪੇਸ਼ ਕਰਦੀ ਹੈ। ਮੌਜੂਦਾ ਸਿਆਸਤਦਾਨ ਵੀ ਇਸ ਤਕਨੀਕ ਦਾ ਲਾਹਾ ਲੈਣੋਂ ਪਿੱਛੇ ਨਹੀਂ ਹਟਦੇ। ਹੋਰ ਤਾਂ ਹੋਰ ਪਾਖੰਡੀ ਬਾਬੇ ਵੀ ਇਸ ਦੀ ਖ਼ੂਬ ਵਰਤੋਂ ਕਰ ਰਹੇ ਹਨ। ਫ਼ਿਲਮਾਂ ਦੇ ਇਸ ਦੌਰ 'ਚ ਸ਼ਿਆਮ ਬੈਨੇਗਲ ਜਿਹੇ ਨਿਰਦੇਸ਼ਕਾਂ ਨੇ ਆਪਣੀਆਂ ਪਟਕਥਾਵਾਂ ਨੂੰ ਸਮਾਜਿਕ ਮੁੱਦਿਆਂ ਤੇ ਵੀ ਕੇਂਦਰਿਤ ਕੀਤਾ ਹੈ। 21ਵੀਂ ਸਦੀ ਦੀ ਸ਼ੁਰੂਆਤ 'ਚ ਰਿਲੀਜ਼ ਹੋਈ ਫਿਲਮ 'ਮੱਕੜੀ' (*The Web of the witch*) ਤਰਕਸ਼ੀਲਤਾ ਦੀ ਗੱਲ ਕਰਦੀ ਹੈ ਜਿਸ ਦੇ ਡਾਇਰੈਕਟਰ, ਪ੍ਰੋਡਿਊਸਰ ਤੇ ਲੇਖਕ ਵਿਸ਼ਾਲ ਭਾਰਦਵਾਜ ਹਨ। ਇਸ ਫਿਲਮ ਨੂੰ ਜਿੱਥੇ ਅੰਤਰ ਰਾਸ਼ਟਰੀ ਫਿਲਮ ਫੈਸਟੀਵਲ ਲਈ ਚੁਣਿਆ ਗਿਆ ਉੱਥੇ ਇਸ ਨੇ 2002 'ਚ ਅੰਤਰ ਰਾਸ਼ਟਰੀ ਬਾਲ ਫਿਲਮ ਮੇਲੇ 'ਚ ਦੂਸਰੀ ਵਧੀਆ ਫਿਲਮ ਦਾ ਪੁਰਸਕਾਰ ਵੀ ਪ੍ਰਾਪਤ ਕੀਤਾ। ਫਿਲਮ ਦੀ ਕਹਾਣੀ 'ਚ ਪਿੰਡ ਦੇ ਬਾਹਰਵਾਰ ਇੱਕ ਬੇਅਬਾਦ ਖੰਡਰ ਬਣ ਚੁੱਕੀ ਹਵੇਲੀ ਹੈ ਜਿਸ ਬਾਰੇ ਪਿੰਡ 'ਚ ਚਰਚਾ ਹੈ ਕਿ ਇਸ ਵਿੱਚ ਚੁੜੇਲ ਰਹਿੰਦੀ ਹੈ। ਜਿਹੜਾ ਵੀ ਵਿਅਕਤੀ ਇਸ ਹਵੇਲੀ ਦੇ ਅੰਦਰ ਜਾਂਦਾ ਹੈ ਤਾਂ ਉਹ ਵਾਪਸ ਨਹੀਂ ਜਾਂਦਾ। ਜਿਹੜਾ ਆਉਂਦਾ ਹੈ, ਉਹ ਆਦਮੀ ਦੇ ਭੇਸ ਵਿੱਚ ਵਾਪਸ ਨਹੀਂ ਆਉਂਦਾ। ਪਿੰਡ ਦੇ ਸਕੂਲ 'ਚ ਪੜ੍ਹਾਉਣ ਵਾਲੇ ਅਧਿਆਪਕ ਵਿਦਿਆਰਥੀਆਂ ਨੂੰ ਭੂਤਾਂ-ਪ੍ਰੇਤਾਂ ਤੇ ਹੋਰਨਾਂ ਅੰਧ ਵਿਸ਼ਵਾਸਾਂ ਤੋਂ ਸੁਚੇਤ ਕਰਦੇ ਹਨ। ਸਕੂਲ ਦੀ ਚੁੰਨੀ ਨਾਂ ਦੀ ਸ਼ਰਾਰਤੀ ਵਿਦਿਆਥਣ ਦੀਆਂ ਸ਼ਰਾਰਤਾਂ ਦਾ ਖ਼ਾਮਿਆਜ਼ਾ ਉਸ ਦੀ ਜੁੜਵਾਂ ਭੈਣ ਮੁੰਨੀ ਨੂੰ ਭੁਗਤਣਾ ਪੈਂਦਾ ਹੈ। ਉਸ ਨਾਲ ਪੜ੍ਹਨ ਵਾਲਾ ਇੱਕ ਮੁੰਡਾ ਮੁਗਲੇ ਆਜ਼ਮ ਜਦ ਚੁੰਨੀ ਤੋਂ ਕੁਝ ਖਾਣ ਨੂੰ ਮੰਗਦਾ ਹੈ ਤਾਂ ਉਹ ਉਸ ਨੂੰ ਕੰਮ ਬਦਲੇ ਖਾਣਾ ਨਾ ਦੇਣ ਵਾਲੇ ਕੁੱਲੂ ਕਸਾਈ ਨੂੰ ਸਬਕ ਸਿਖਾਉਣ ਬਾਰੇ ਸੋਚ ਕੇ ਇੱਕ ਦਿਨ ਉਸ ਦੀਆਂ ਮੁਰਗੀਆਂ ਨੂੰ ਪਿੰਜਰੇ ਵਿੱਚੋਂ ਕੱਢ ਦਿੰਦੀ ਹੈ। ਕੁੱਲੂ ਕਿਵੇਂ ਨਾ ਕਿਵੇਂ ਆਪਣੀਆਂ ਮੁਰਗੀਆਂ ਤਾਂ ਫੜ ਲੈਂਦਾ ਹੈ ਪਰ ਉਹ ਇਸ ਸ਼ਰਾਰਤ ਦੀ ਸਜ਼ਾ ਦੇਣ ਲਈ ਸਕੂਲੋਂ ਛੁੱਟੀ ਹੋਣ ਸਾਰ ਚੁੰਨੀ ਵੱਲ ਵਧਦਾ ਹੈ। ਚੁੰਨੀ ਆਪ ਬਚਣ ਲਈ ਆਪਣੀ ਜੁੜਵਾਂ ਭੈਣ ਮੁੰਨੀ ਵੱਲ ਇਸ਼ਾਰਾ ਕਰ ਦਿੰਦੀ ਹੈ। ਕੁੱਲੂ ਉਸ ਨੂੰ ਫੜਨ ਲਈ ਪਿੱਛੇ ਦੌੜਦਾ ਹੈ ਤਾਂ ਉਹ ਭਜਦੀ ਹੋਈ ਹਵੇਲੀ ਅੰਦਰ ਚਲੀ ਜਾਂਦੀ ਹੈ। ਹਵੇਲੀ ਅੰਦਰ ਉਸ ਨੂੰ ਮੁਰਗੀ ਮਿਲਦੀ ਹੈ। ਉਸ ਨੂੰ ਆਪਣੀ ਗਲਤੀ ਦਾ ਅਹਿਸਾਸ ਹੁੰਦਾ ਹੈ। ਉਹ ਅਜਿਹਾ ਸੁਰਾਖ਼ ਲੱਭ ਲੈਂਦੀ ਹੈ ਜਿਸ ਦੇ ਚਲਦਿਆਂ ਉਹ ਸਮੱਸਿਆ ਦੀ ਤਹਿ ਤੱਕ ਪਹੁੰਚ ਜਾਂਦੀ ਹੈ। ਉਹ ਆਪਣੇ ਸਕੂਲ ਅਧਿਆਪਕ ਕੋਲੋਂ ਸਿੱਖੀਆਂ ਗੱਲਾਂ ਨੂੰ ਸਮਝਾਉਂਦੀ ਹੋਈ ਦੱਸਦੀ ਹੈ ਕਿ ਵਿਗਿਆਨ ਭੂਤ ਚੁੜੇਲਾਂ 'ਚ ਵਿਸ਼ਵਾਸ ਨਹੀਂ ਰੱਖਦਾ, ਇਸ ਲਈ ਉਹ ਸੀਤਾਪੁਰ ਦੀ ਹਵੇਲੀ ਪ੍ਰਤੀ ਲੋਕਾਂ 'ਚ ਪਾਏ ਜਾਂਦੇ ਡਰ ਨੂੰ ਖ਼ਤਮ ਕਰਨ ਲਈ ਕਾਰਜ ਸ਼ੁਰੂ ਕਰਦੀ ਹੈ ਜਿਸ 'ਚ ਮਾਸਟਰ ਜੀ ਵੀ ਮੋਹਰੀ ਭੂਮਿਕਾ ਨਿਭਾਉਂਦੇ ਹਨ।

ਫਿਲਮ ਵਿੱਚ ਕੁਝ ਐਸੇ ਲੋਕਾਂ 'ਚ ਹੋ ਰਹੀ ਵਿਚਾਰ ਚਰਚਾ ਹੈ ਜਿਨ੍ਹਾਂ 'ਚੋਂ ਕੁਝ ਭੂਤ ਪ੍ਰੇਤਾਂ ਤੇ ਵਿਸ਼ਵਾਸ ਕਰਨ ਵਾਲੇ ਤੇ ਕੁਝ ਨਹੀਂ। ਕੀ ਹਵੇਲੀ ਅੰਦਰ 'ਚੁੜੇਲ' ਹੈ ਜਾਂ ਨਹੀਂ ? ਜਿਹੜਾ ਵੀ ਅੰਦਰ ਜਾਂਦਾ ਹੈ, ਉਹ ਕਿੱਥੇ ਚਲਾ ਜਾਂਦਾ ਹੈ ? ਕੀ 'ਚੁੜੇਲ' ਨੇ ਸੱਚ ਮੁੱਚ ਹੀ ਮੁੰਨੀ ਨੂੰ ਮੁਰਗੀ ਬਣਾ ਦਿੱਤਾ ਸੀ ? ਕੀ ਚੁੰਨੀ ਤੇ ਮਾਸਟਰ ਜੀ ਨੇ ਚੁੜੇਲ ਨੂੰ ਲੱਭ ਲਿਆ ? ਅਜਿਹੇ ਅਨੇਕਾਂ ਸੁਆਲਾਂ ਨੂੰ ਸੰਬੋਧਿਤ ਹੈ ਫਿਲਮ ਮੱਕੜੀ। ਇਸ ਫਿਲਮ ਵਿੱਚ ਸ਼ਬਾਨਾ ਆਜ਼ਮੀ, ਮਕਰੰਦ ਦੇਸ਼ ਪਾਂਡੇ, ਸ਼ਵੇਤਾ ਪ੍ਰਸ਼ਾਦ ਤੇ ਹੋਰ ਬਹੁਤ ਸਾਰੇ ਸਹਿ ਕਲਾਕਾਰਾਂ ਨੇ ਕਮਾਲ ਦੀ ਅਦਾਕਾਰੀ ਕੀਤੀ ਹੈ। ਫਿਲਮ ਦੇ ਗੀਤ ਗੁਲਜ਼ਾਰ ਨੇ ਲਿਖੇ ਹਨ। ਭਵਿੱਖ਼ 'ਚ ਅੰਧ ਵਿਸ਼ਵਾਸਾਂ ਦੇ ਖਾਤਮੇ ਲਈ ਫਿਲਮਾਂ 'ਚ ਅਜਿਹੇ ਸਾਰਥਕ ਯਤਨਾਂ ਦੀ ਲੋੜ ਹੈ। ਪੰਜਾਬੀ ਵਿੱਚ ਵੀ ਇਸ ਖ਼ੇਤਰ 'ਚ ਸੰਭਾਵਨਾਵਾਂ ਦੀ ਘਾਟ ਨਜ਼ਰ ਨਹੀਂ ਆਉਂਦੀ।

❑❑

99146-18518





### ਗਭਰੇਟ ਨਹੀਂ ਬਣ ਸਕਣਗੇ, ਹੁਣ ਗ੍ਰੰਥੀ

ਚੰਡੀਗੜ੍ਹ : ਗੁਰਦੁਆਰਿਆਂ ਦੇ ਗ੍ਰੰਥੀਆਂ ਦੀਆਂ ਹਰਕਤਾਂ ਤੋਂ ਸ਼ਰਮਿੰਦਾ ਅਤੇ ਪ੍ਰੇਸ਼ਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (ਐੱਸ.ਜੀ.ਪੀ.ਸੀ.) ਨੇ ਗ੍ਰੰਥੀਆਂ ਦੀ ਭਰਤੀ ਪ੍ਰਕਿਰਿਆ ਦਾ ਮੁੜ ਜਾਇਜ਼ਾ ਲੈਣ ਦਾ ਫੈਸਲਾ ਕੀਤਾ ਹੈ। ਇਹਨਾਂ ਗੈਰ-ਇਖਲਾਕੀ ਹਰਕਤਾਂ ਲਈ ਨੌਜਵਾਨ ਗ੍ਰੰਥੀਆਂ ਨੂੰ ਜਿੰਮੇਵਾਰ ਮੰਨਦਿਆਂ ਕਮੇਟੀ ਨੇ ਅਜਿਹੇ ਮੁਲਾਜ਼ਮਾਂ ਨੂੰ ਭਰਤੀ ਕਰਨ ਲਈ ਉਮਰ ਹੱਦ ਵਧਾਉਂਣ ਦਾ ਫੈਸਲਾ ਕੀਤਾ ਹੈ। ਗ੍ਰੰਥੀਆਂ ਦੀ ਭਰਤੀ ਲਈ ਹੁਣ ਘੱਟੋ-ਘੱਟ ਉਮਰ 30 ਸਾਲ ਕਰਨ 'ਤੇ ਵਿਚਾਰ ਕੀਤਾ ਜਾ ਰਿਹਾ ਹੈ। ਇਸ ਤੋਂ ਪਹਿਲਾਂ ਕੋਈ ਉਮਰ ਹੱਦ ਨਹੀਂ ਸੀ। ਹਾਲ ਹੀ ਵਿੱਚ ਹੋਏ ਅਜਿਹੇ ਸ਼ਰਮਨਾਕ ਹਾਦਸਿਆਂ ਵਿੱਚ ਗ੍ਰੰਥੀਆਂ ਅਤੇ ਹੋਰ ਗੁਰਦੁਆਰਿਆਂ ਦੇ ਮੁਲਾਜ਼ਮਾਂ ਦੀ ਸ਼ਮੂਲੀਅਤ ਬਾਰੇ ਐੱਸ.ਜੀ.ਪੀ.ਜੀ ਦੇ ਇੱਕ ਸੀਨੀਅਰ ਅਧਿਕਾਰੀ ਨੇ ਦੱਸਿਆ ਕਿ ਅਸੀਂ ਗ੍ਰੰਥੀਆਂ ਦੀ ਭਰਤੀ ਪ੍ਰਕਿਰਿਆ ਨੂੰ ਬਦਲਣ ਦੇ ਬਾਰੇ ਵਿਚਾਰ ਕਰ ਰਹੇ ਹਾਂ। ਉਹਨਾਂ ਕਿਹਾ ਕਿ ਪਹਿਲਾਂ ਉਹਨਾਂ ਲਈ ਇੱਕ ਸਾਲ ਅਜ਼ਮਾਇਸ਼ ਦਾ ਸਮਾਂ ਹੁੰਦਾ ਸੀ, ਪਰ ਹੁਣ ਅਸੀਂ ਭਰਤੀ ਪ੍ਰਕਿਰਿਆ ਵਿੱਚ ਹੋਰ ਤਬਦੀਲੀਆਂ ਕਰਨ ਬਾਰੇ ਵਿਚਾਰ ਕਰ ਰਹੇ ਹਾਂ।

ਸਿੱਖ ਧਰਮ ਵਿੱਚ ਗ੍ਰੰਥੀਆਂ ਨੂੰ ਵਿਆਹ ਕਰਨ ਅਤੇ ਬੱਚੇ ਪੈਦਾ ਕਰਨ ਦੀ ਕੋਈ ਮਨਾਹੀ ਨਹੀਂ ਹੈ। ਉਹ ਆਪਣੀਆਂ ਧਾਰਮਿਕ ਡਿਊਟੀਆਂ ਨਿਭਾਉਂਦੇ ਹੋਏ ਵੀ ਆਪਣੇ ਪਰਿਵਾਰ ਦੀ ਦੇਖ-ਭਾਲ ਕਰ ਸਕਦੇ ਹਨ। ਇਸ ਲਈ ਅਜਿਹੀਆਂ ਘਟਨਾਵਾਂ ਵਾਪਰਨਾ ਹੋਰ ਵੀ ਗੰਭੀਰ ਹੋ ਜਾਂਦਾ ਹੈ, ਕਿਉਂਕਿ ਸਾਰੇ ਗ੍ਰੰਥੀ ਆਪਣਾ ਵਿਆਹੁਤਾ ਜੀਵਨ ਬਤੀਤ ਕਰਨ ਲਈ ਪੂਰੀ ਤਰ੍ਹਾਂ ਆਜ਼ਾਦ ਹੁੰਦੇ ਹਨ। ਅਜਿਹੀ ਇੱਕ ਪਹਿਲੀ ਘਟਨਾ ਵਿੱਚ ਲੁਧਿਆਣਾ ਦੇ ਗੁਰਦੁਆਰੇ ਵਿੱਚ ਇੱਕ ਗ੍ਰੰਥੀ ਪਾਠ ਕਰਦਿਆਂ ਆਪਣੇ ਮੋਬਾਇਲ ਫੋਨ 'ਤੇ ਅਸ਼ਲੀਲ ਫਿਲਮ ਦੇਖਦਾ ਫੜਿਆ ਗਿਆ ਸੀ। ਇਸ ਘਟਨਾ ਤੋਂ ਕੁਝ ਦਿਨ ਬਾਅਦ ਰੋਪੜ ਵਿੱਚ ਇੱਕ ਗ੍ਰੰਥੀ ਗੁਰਦੁਆਰਾ ਤਲਾਬ ਵਿੱਚ ਨਹਾਉਂਦੀ ਔਰਤ ਦੀ ਫੋਟੋ ਖਿੱਚਦਾ ਫੜਿਆ ਗਿਆ ਸੀ। ਤੀਜੀ ਘਟਨਾ ਵਿੱਚ ਇੱਕ ਗ੍ਰੰਥੀ ਗੁਰਦੁਆਰੇ ਦੇ ਅੰਦਰ ਅਸ਼ਲੀਲ ਫਿਲਮ ਦੇਖਦਾ ਹੋਇਆ ਫੜਿਆ ਗਿਆ ਸੀ।

(ਨਵਾਂ ਜ਼ਮਾਨਾ)

### 'ਪ੍ਰਸ਼ਾਦ' ਦਾ ਇੱਕ-ਇੱਕ ਦਾਣਾ ਵਿਕ ਗਿਆ ਹਜ਼ਾਰ-ਹਜ਼ਾਰ 'ਚ

ਫ਼ਿਰੋਜ਼ਪੁਰ - (ਪਰਮਿੰਦਰ ਸਿੰਘ ਥਿੰਦ) - ਇਸ ਨੂੰ ਅੰਧ-ਵਿਸ਼ਵਾਸ਼ ਕਿਹਾ ਜਾਵੇ ਜਾਂ ਆਸਥਾ ਦੀ ਇੰਤਹਾ ਕਿ ਆਪਣੇ ਗੁਰੂ ਵੱਲੋਂ ਕਥਿਤ ਤੌਰ 'ਤੇ ਖੁਦ ਪਾਲੀਆਂ ਅੰਗਰੂ ਦੀਆਂ ਵੇਲਾਂ ਤੋਂ ਗੁਰੂ ਵੱਲੋਂ ਆਪਣੇ ਹੱਥਾ ਨਾਲ ਤੋੜੇ ਪੰਜ ਸੱਤ ਕਿਲੋ ਅੰਗੂਰ ਲੈਣ ਲਈ ਪ੍ਰੇਮੀਆਂ ਵਿੱਚ ਇੰਨੀ ਜ਼ਿਆਦਾ 'ਸ਼ਰਧਾ' (ਮਾਰਾ-ਮਾਰੀ) ਉਮੜ ਪਈ ਕਿ ਡੇਰੇ ਵਾਲਿਆਂ ਨੂੰ ਉਹ ਅੰਗੂਰ ਬੋਲੀ ਰਾਹੀਂ ਵੇਚਣੇ ਪਏ, ਜੋ ਕਿ ਫਿਰੋਜ਼ਪੁਰ ਬਲਾਕ ਦੀ ਸੰਗਤ ਨੇ 52 ਲੱਖ ਰੁਪਏ ਦੀ ਬੋਲੀ ਲਗਾ ਕੇ ਖਰੀਦ ਲਏ। ਡੇਰਾ ਸੱਚਾ ਸੌਦਾ ਦੇ ਫਿਰੋਜ਼ਪੁਰ ਨਾਲ ਸੰਬੰਧਤ ਡੇਰਾ ਪ੍ਰੇਮੀਆਂ ਨਾਲ ਗੱਲਬਾਤ ਤੋਂ ਮਿਲੀ ਜਾਣਕਾਰੀ ਅਨੁਸਾਰ ਹਰਿਆਣਾ ਦੇ ਸ਼ਹਿਰ ਸਿਰਸਾ ਵਿੱਚ ਸਥਾਪਤ ਡੇਰਾ ਸੱਚਾ ਸੌਦਾ ਕੋਲ ਜਿੱਥੇ ਹਜ਼ਾਰਾਂ ਏਕੜ ਵਾਹੀਯੋਗ ਜ਼ਮੀਨ ਹੈ, ਉੱਥੇ ਕੁਝ ਕੁ ਪੈਸੇ ਡੇਰਾ ਮੁਖੀ ਸੰਤ ਗੁਰਮੀਤ ਰਾਮ ਰਹੀਮ ਸਿੰਘ ਨੇ ਆਪਦੇ ਹੱਥਾਂ ਨਾਲ ਲਗਾਏ ਹਨ, ਜਿੰਨ੍ਹਾਂ ਦੀ ਦੇਖਭਾਲ ਵੀ ਉਹ ਖੁਦ ਕਰਦੇ ਹਨ।

ਸੂਤਰਾਂ ਤੋਂ ਪ੍ਰਾਪਤ ਜਾਣਕਾਰੀ ਅਨੁਸਾਰ ਡੇਰਾ ਮੁਖੀ ਵੱਲੋਂ ਕਥਿਤ ਤੌਰ 'ਤੇ ਕੁਝ ਅੰਗੂਰਾਂ ਦੀਆਂ ਵੇਲਾਂ ਤੋਂ ਪੰਜ ਸੱਤ ਕਿਲੋ ਅੰਗੂਰ ਤੋੜੇ ਗਏ। ਡੇਰਾ ਪ੍ਰਬੰਧਕਾਂ ਵੱਲੋਂ ਜਦੋਂ ਉਹ ਅੰਗੂਰ ਡੇਰਾ ਸੱਚਾ ਸੌਦਾ ਦੇ ਸ਼ਰਧਾਲੂਆਂ ਵਿੱਚ ਲਿਆਂਦੇ ਗਏ ਤਾਂ ਆਪਣੇ 'ਪਿਤਾ ਜੀ' ਦੀ ਛੋਹ ਪ੍ਰਾਪਤ ਉਹਨਾਂ ਅੰਗੂਰਾਂ ਨੂੰ ਪ੍ਰਾਪਤ ਕਰਨ ਲਈ ਡੇਰਾ ਪ੍ਰੇਮੀਆਂ ਵਿੱਚ ਹੋੜ ਲੱਗ ਗਈ, ਜਿਸ 'ਤੇ ਡੇਰਾ ਪ੍ਰਬੰਧਕਾਂ ਨੇ ਕਥਿਤ ਤੌਰ 'ਤੇ ਉਹਨਾਂ ਅੰਗੂਰਾਂ ਦੀ ਬੋਲੀ ਸ਼ੁਰੂ ਕਰਵਾ ਦਿੱਤੀ। ਦੱਸਿਆ ਜਾਂਦਾ ਹੈ ਕਿ ਪੰਜ ਲੱਖ ਰੁਪਏ ਤੋਂ ਸ਼ੁਰੂ ਹੋ ਕੇ ਉਹ ਬੋਲੀ ਬਵੰਜਾ ਲੱਖ ਤੱਕ ਪਹੁੰਚ ਗਈ। ਆਖਰ ਅੰਗੂਰਾਂ ਦੀ ਉਹ ਟੋਕਰੀ ਫਿਰੋਜ਼ਪੁਰ ਬਲਾਕ ਦੇ ਸੰਗਤ ਹਾਸਲ ਕਰਨ ਵਿੱਚ ਕਾਮਯਾਬ ਹੋ ਗਈ। ਹੁਣ ਸਵਾਲ ਇਹ ਪੈਦਾ ਹੋਇਆ ਕਿ ਇਹਨਾਂ ਪੈਸਿਆਂ ਦੀ ਉਗਰਾਹੀਂ ਕਿਵੇਂ ਕੀਤੀ ਜਾਵੇ, ਤਾਂ ਡੇਰਾ ਪ੍ਰੇਮੀਆਂ ਨੇ ਅੰਗੂਰਾਂ ਦੀ ਗਿਣਤੀ ਕਰਕੇ ਇੱਕ ਅੰਗੂਰ ਦੇ ਦਾਣੇ ਦੀ ਕੀਮਤ ਇੱਕ ਹਜ਼ਾਰ ਰੁਪਏ ਰੱਖੀ, ਜੋ ਡੇਰ ਦੀ ਸੰਗਤ ਨੂੰ 'ਪਿਤਾ ਜੀ' ਵੱਲੋਂ ਆਏ ਪ੍ਰਸ਼ਾਦ ਦੇ ਤੌਰ 'ਤੇ ਦਿੱਤੀ ਜਾ ਰਹੀ ਹੈ।

ਆਪਣੀ ਹੈਸੀਅਤ ਦੇ ਹਿਸਾਬ ਨਾਲ ਹਰ ਕੋਈ ਪ੍ਰੇਮੀ ਇਹ ਦਾਣੇ ਖਰੀਦ ਰਿਹਾ ਹੈ। ਖਾਸ ਜ਼ਿਕਰਯੋਗ ਹੈ ਕਿ ਇਹਨਾਂ ਅੰਗੂਰਾਂ ਨੂੰ ਗਰਮੀ 'ਚ ਖਰਾਬ ਹੋਣ ਤੋਂ ਬਚਾਉਂਣ ਲਈ ਖਾਸ ਤਰ੍ਹਾਂ ਦੇ ਬਰਨ ਵਾਲੇ ਡੱਬਿਆਂ ਵਿੱਚ ਰਖਿਆ ਜਾ ਰਿਹਾ।

# ਦਹਿਸ਼ਤ ਤੋਂ ਦਲੀਲ ਤੱਕ



ਮੋਹਨਜੀਤ ਥਰੀਕੇ

ਮੇਰਾ ਜਨਮ ਭੂਤ-ਪ੍ਰੇਤਾਂ ਨੂੰ ਮੰਨਣ ਵਾਲੇ ਪਰਿਵਾਰ 'ਚ ਹੋਇਆ। ਸਾਡੇ ਪਰਿਵਾਰ ਦੀਆਂ 4-5 ਔਰਤਾਂ ਨੂੰ ਭੂਤਾਂ ਦੀ 'ਕਸਰ' ਹੁੰਦੀ ਸੀ, ਜਿਨ੍ਹਾਂ 'ਚ ਮੇਰੇ ਮਾਤਾ ਜੀ ਵੀ ਸ਼ਾਮਲ ਸਨ। ਪਰਿਵਾਰ ਦਾ ਭੂਤਾਂ-ਪ੍ਰੇਤਾਂ ਨਾਲ ਵਾਹ ਵਾਸਤਾ ਹੋਣ ਕਰਕੇ ਸਾਰਾ ਪਰਿਵਾਰ ਸਾਧਾਂ, ਸੰਤਾਂ ਤੇ ਤਾਂਤਰਿਕਾਂ ਦੇ ਸੰਪਰਕ ਵਿੱਚ ਸੀ, ਜਿਹੜੇ ਸਾਡੇ ਘਰ ਅਕਸਰ ਹੀ ਪੂਜਾ-ਪਾਠ, ਮੰਤਰ ਤੇ ਹਵਨ ਕਰਨ ਆਉਂਦੇ ਰਹਿੰਦੇ ਸਨ। ਇਸੇ ਦੌਰਾਨ ਕਿਸੇ ਨੇ ਮੇਰੇ ਪਿਤਾ ਜੀ ਨੂੰ ਇਹ ਕਹਿ ਦਿੱਤਾ ਕਿ ਜੇਕਰ ਸਾਰਾ ਪਰਿਵਾਰ ਅੰਮ੍ਰਿਤ ਛਕ ਲਵੇ ਤਾਂ ਘਰ 'ਚੋਂ ਭੂਤਾਂ ਪ੍ਰੇਤਾਂ ਦਾ ਨਾਮੋ ਨਿਸ਼ਾਨ ਖ਼ਤਮ ਹੋ ਜਾਵੇਗਾ। ਅਸੀਂ ਸਾਰੇ ਪਰਿਵਾਰ ਨੇ ਅੰਮ੍ਰਿਤ ਛਕ ਲਿਆ। ਮੈਂ ਹਰ ਰੋਜ਼ ਸਵੇਰੇ ਸ਼ਾਮ ਪਿੰਡ ਦੇ ਗੁਰਦੁਆਰੇ ਜਾਣਾ ਸ਼ੁਰੂ ਕਰ ਦਿੱਤਾ। ਫਿਰ ਵੀ ਭੂਤਾਂ ਪ੍ਰੇਤਾਂ ਨੇ ਮੇਰੇ ਮਾਤਾ ਜੀ ਦਾ ਪਿੱਛਾ ਨਾ ਛੱਡਿਆ। ਸਾਡਾ ਸਾਰਾ ਪਰਿਵਾਰ ਬਹੁਤ ਪ੍ਰੇਸ਼ਾਨ ਸੀ। ਇਸੇ ਦੌਰਾਨ ਅਸੀਂ ਵਡਭਾਗ ਸਿੰਘ ਦੇ ਡੇਰੇ ਵੀ ਜਾਣ ਲੱਗ ਪਏ ਪਰ ਕੋਈ ਫਾਇਦਾ ਨਹੀਂ ਹੋਇਆ।

ਮੈਂ ਸਵੇਰ ਸ਼ਾਮ ਪਾਠ ਕਰਨਾ ਤੇ ਗੁਰਦੁਆਰੇ ਜਾਣਾ ਆਪਣੇ ਨਿੱਤ ਨੇਮ ਵਿੱਚ ਸ਼ਾਮਲ ਕਰ ਲਿਆ। ਉਨ੍ਹੀਂ ਦਿਨੀਂ 1984 ਕਾਂਡ ਹੋ ਗਿਆ। ਉਸ ਸਮੇਂ ਮੈਂ ਕਾਲਿਜ 'ਚ ਪੜ੍ਹ ਰਿਹਾ ਸਾਂ। ਧਾਰਮਿਕ ਖ਼ਿਆਲਾਂ ਦਾ ਹੋਣ ਕਰਕੇ ਮੈਂ ਆਪਣੇ ਕੁਝ ਸਾਥੀਆਂ ਨਾਲ ਸਲਾਹ ਕੀਤੀ ਕਿ ਹੁਣ ਜਿਉਣ ਦਾ ਕੋਈ ਫਾਇਦਾ ਨਹੀਂ ਹੈ ਕਿਉਂਕਿ ਸਾਡੇ ਸਭ ਤੋਂ ਉੱਚੇ-ਸੁੱਚੇ ਧਾਰਮਿਕ ਸਥਾਨ ਤੇ ਫ਼ੌਜ ਨੇ ਹਮਲਾ ਕਰਕੇ ਉਸ ਨੂੰ ਢਹਿ ਢੇਰੀ ਕਰ ਦਿੱਤਾ। ਮੈਨੂੰ ਪੂਰੇ ਭਾਰਤ ਨਾਲ ਨਫ਼ਰਤ ਹੋ ਗਈ। ਸਿੱਖਾਂ ਤੋਂ ਬਿਨਾਂ ਬਾਕੀ ਸਾਰੇ ਦੁਸ਼ਮਣ ਜਾਪਦੇ। ਅਸੀਂ ਸਾਰੇ 8-10 ਸਾਥੀਆਂ ਨੇ ਅੰਮ੍ਰਿਤਸਰ ਜਾਣ ਦੀ ਤਿਆਰੀ ਕੀਤੀ ਪਰ ਕਰਫਿਊ ਲੱਗਾ ਹੋਣ ਕਰਕੇ ਵਾਪਸ ਆ ਗਏ। ਦਿਲ ਵਿੱਚ ਬਦਲੇ ਦੀ ਭਾਵਨਾ ਉੱਬਲ ਰਹੀ ਸੀ। ਸਮੇਂ ਨੇ ਮੋੜ ਕੱਟਿਆ, ਪੰਜਾਬ ਅੰਦਰ ਦਹਿਸ਼ਤਵਾਦ ਨੇ ਪੈਰ ਪਸਾਰ ਲਏ। ਮੇਰੇ ਦਿਲ ਵਿੱਚ 'ਖਾੜਕੂਆਂ' ਨੂੰ ਮਿਲਣ ਦੀ ਇੱਛਾ ਹੋਣ ਲੱਗੀ ਕਿ ਮੈਂ ਵੀ ਉਨ੍ਹਾਂ ਦਾ ਸਾਥ ਦੇਵਾਂ। ਮੇਰੀ ਇਲੈਕਟ੍ਰਾਨਿਕਸ ਰਿਪੇਅਰ ਦੀ ਦੁਕਾਨ ਲੁਧਿਆਣੇ ਦੇ ਰਣਧੀਰ ਸਿੰਘ ਨਗਰ ਵਿੱਚ ਸੀ। ਇੱਕ ਦਿਨ ਮੇਰੇ ਕੋਲ ਚਾਰ 'ਖਾੜਕੂ' ਆਏ ਤੇ ਉਨ੍ਹਾਂ ਮੈਥੋਂ ਟਾਈਮ ਬੰਬਾਂ ਉੱਪਰ ਟਾਂਕੇ ਲਗਵਾਏ। ਉਨ੍ਹਾਂ ਦੱਸਿਆ ਕਿ ਅਸੀਂ 'ਸਿੰਘ' ਹਾਂ। ਮੇਰੇ ਦਿਲ ਦੀ ਰੀਝ ਪੂਰੀ ਹੋ ਗਈ। ਮੈਂ ਉਨ੍ਹਾਂ ਨੂੰ ਆਪਣੇ ਵਿਚਾਰ ਦੱਸੇ ਤੇ ਆਪਣੇ ਘਰ ਲਿਜਾ ਕੇ ਉਨ੍ਹਾਂ ਦਾ ਸੇਵਾ-ਪਾਣੀ ਕੀਤਾ। ਉਹ ਫਿਰ ਮਿਲਣ ਦਾ ਵਾਅਦਾ ਕਰਕੇ ਚਲੇ ਗਏ। ਇਸ ਤੋਂ ਬਾਅਦ ਹਫ਼ਤੇ-ਦਸ ਦਿਨਾਂ ਦੇ ਫਰਕ ਨਾਲ ਉਹ ਮੇਰੇ ਘਰ ਜਾਂ ਦੁਕਾਨ 'ਤੇ ਗੇੜਾ ਮਾਰਦੇ। ਉਹ ਮੇਰੇ ਕੋਲੋਂ ਇਲਾਕੇ ਦੀ ਸੀ.ਆਈ.ਡੀ. ਲੈਂਦੇ, ਆਪਣਾ ਸਮਾਨ ਰੱਖਦੇ ਤੇ ਕੱਪੜੇ ਵਗੈਰਾ ਬਦਲ ਲੈਂਦੇ। ਕਿਸੇ ਨੇ ਪੁਲਿਸ ਨੂੰ ਮੁਖ਼ਬਰੀ ਕਰ ਦਿੱਤੀ। ਪੁਲਿਸ ਨੇ ਸਤੰਬਰ 1991 ਵਿੱਚ ਮੈਨੂੰ ਫੜ ਲਿਆ। ਪੁਲਿਸ ਦੀ ਸੀ.ਆਈ.ਡੀ. ਅਨੁਸਾਰ ਮੇਰੇ ਕੋਲ ਇੱਕ ਬੰਬ ਸੀ ਜੋ ਕਿ ਪੁਲਿਸ ਨੂੰ ਮੇਰੇ ਇੱਕ ਸਾਥੀ ਦੀ ਮਦਦ ਨਾਲ ਮਿਲ ਗਿਆ। ਕੱਟੜ ਧਾਰਮਿਕ ਵਿਚਾਰਾਂ ਦਾ ਹੋਣ ਕਾਰਣ ਪੁਲਿਸ ਮੇਰੇ ਤੋਂ ਕੁਝ ਹੋਰ ਪਤਾ ਨਾ ਲਗਾ ਸਕੀ। ਮੇਰੇ ਉੱਪਰ ਬੰਬ ਦਾ ਕੇਸ ਪਾ ਕੇ ਮੈਨੂੰ ਸਕਿਉਰਿਟੀ ਜੇਲ੍ਹ ਸੰਗਰੂਰ ਭੇਜ ਦਿੱਤਾ ਗਿਆ। ਜੇਲ੍ਹ ਵਿੱਚ ਮੈਨੂੰ ਹੋਰ 'ਖਾੜਕੂ' ਮਿਲੇ ਜਿਨ੍ਹਾਂ ਨੇ ਜੇਲ੍ਹ ਵਿੱਚ ਸਾਡੇ ਸਾਰਿਆਂ ਦਾ ਪਾਏ ਆਮ ਕੱਪੜੇ ਲੁਹਾ ਕੇ ਚੋਲੇ ਪਵਾ ਦਿੱਤੇ। ਹੁਣ ਸਾਡਾ ਬਾਣਾ ਚੋਲਾ, ਕਛਹਿਰਾ ਤੇ ਗੋਲ ਦਸਤਾਰ ਸੀ। ਸਾਨੂੰ ਖਾਣ ਪੀਣ ਦਾ ਸਮਾਨ ਬਾਹਰੋਂ 'ਖਾੜਕੂ' ਜਥੇਬੰਦੀਆਂ ਭੇਜਦੀਆਂ ਸਨ। ਜੇਲ੍ਹ ਵਿੱਚ ਕੋਈ ਕੰਮ ਨਹੀਂ ਸੀ ਕਰਨਾ ਪੈਂਦਾ। ਖਾਣ ਪੀਣ ਤੇ ਰਹਿਣ-ਸਹਿਣ ਬਹੁਤ ਹੀ ਵਧੀਆ ਸੀ। ਅਸੀਂ ਸਾਰਿਆਂ ਨੇ ਸਵੇਰ ਸ਼ਾਮ ਪਾਠ ਕਰਨਾ ਜਾਂ ਸੁਣਨਾ। ਸਾਡੇ ਕੋਲ ਸਾਰੇ ਪੰਜਾਬੀ ਤੇ ਅੰਗਰੇਜ਼ੀ ਅਖਬਾਰ ਆਉਂਦੇ ਸਨ। ਮੈਨੂੰ ਸ਼ੁਰੂ ਤੋਂ ਹੀ ਅਖ਼ਬਾਰ, ਕਿਤਾਬਾਂ ਤੇ ਨਾਵਲ ਆਦਿ ਪੜ੍ਹਨ ਦਾ ਬਹੁਤ ਸ਼ੌਕ ਸੀ, ਜੋ ਹੁਣ ਤੱਕ ਵੀ ਹੈ। ਅਖ਼ਬਾਰ ਵਿੱਚ ਇੱਕ ਦਿਨ ਮੈਂ ਲੇਖ ਪੜ੍ਹਿਆ 'ਜਿਸ ਆਦਮੀਂ ਕੋਲੋਂ ਭੂਤਾਂ ਵੀ ਡਰਦੀਆਂ ਹਨ।' ਪਤਾ ਲੱਗਾ ਕਿ ਪੰਜਾਬ ਵਿੱਚ ਇੱਕ ਤਰਕਸ਼ੀਲ ਸੁਸਾਇਟੀ ਬਣੀ ਹੈ ਜੋ ਕਿ ਭੂਤਾਂ ਪ੍ਰੇਤਾਂ ਨਾਲ ਜੁੜੇ ਕੇਸਾਂ ਦਾ ਹੱਲ ਕਰਦੀ ਹੈ। ਮੇਰੀ ਜ਼ਿੰਦਗੀ ਦਾ ਮਕਸਦ ਤੇ ਨਿਸ਼ਾਨਾ ਸਿਰਫ਼ ਇਸ ਗੱਲ ਵੱਲ ਹੀ ਸੇਧਿਤ ਹੋ ਗਿਆ ਕਿ ਮੈਂ ਜਲਦੀ ਤੋਂ ਜਲਦੀ ਇਨ੍ਹਾਂ ਦੀਆਂ ਕਿਤਾਬਾਂ ਪੜ੍ਹਾਂ ਜਾਂ ਫਿਰ ਤਰਕਸ਼ੀਲਾਂ ਨੂੰ ਮਿਲਾਂ। ਜਨਵਰੀ 92 'ਚ ਮੈਨੂੰ ਜੇਲ੍ਹ 'ਚੋਂ ਜਮਾਨਤ ਮਿਲ ਗਈ। ਪੁਲਿਸ ਮੈਨੂੰ ਦੁਬਾਰਾ ਨਾ ਫੜ ਲਵੇ ਇਹ ਸੋਚ ਕੇ ਮੈਂ ਕੁਝ ਦਿਨਾਂ ਲਈ ਆਪਣੀ ਭੈਣ ਹਰਜੀਤ ਕੌਰ ਕੋਲ ਬਿਲਾਸਪੁਰ ਰਹਿਣ ਲਈ ਚਲਾ ਗਿਆ। ਉੱਥੇ ਟਾਈਮ ਪਾਸ ਕਰਨ ਲਈ ਮੈਂ ਪੁਰਾਣੀਆਂ ਕਿਤਾਬਾਂ ਪੜ੍ਹਨ ਲੱਗ ਪਿਆ। ਇੱਕ ਦਿਨ ਅਚਾਨਕ ਹੀ ਮੈਨੂੰ ਉਨ੍ਹਾਂ ਦੇ ਕਬਾੜ ਵਾਲੇ ਸਮਾਨ 'ਚੋਂ ਇੱਕ ਪਾਟੀ ਜਿਹੀ ਕਿਤਾਬ ਮਿਲੀ। ਮੈਂ ਉਸ ਉੱਪਰੋਂ ਮਿੱਟੀ ਝਾੜੀ ਤੇ ਵੇਖਿਆ ਕਿ ਉਹ ਕਿਤਾਬ ਤਾਂ 'ਦੇਵ ਪੁਰਸ਼ ਹਾਰ ਗਏ' ਸੀ। ਮੈਂ ਉਸ ਕਿਤਾਬ ਨੂੰ ਹਾਸਲ ਕਰਕੇ ਬਹੁਤ ਖੁਸ਼ ਹੋਇਆ। ਬਹੁਤ ਧਿਆਨ ਨਾਲ ਮੈਂ ਉਸ



ਕਿਤਾਬ ਨੂੰ ਪੜ੍ਹਿਆ। ਉਸ ਕਿਤਾਬ ਨੇ ਮੇਰੀ ਜ਼ਿੰਦਗੀ 'ਚ ਬਹੁਤ ਵੱਡਾ ਬਦਲਾਅ ਲੈ ਆਂਦਾ। ਮੇਰੇ ਵਿਚਾਰ ਬਿਲਕੁਲ ਹੀ ਬਦਲ ਗਏ। ਮੈਂ ਧਰਮਾਂ ਦੀ ਰਾਜਨੀਤੀ ਤੋਂ ਉੱਪਰ ਉੱਠ ਕੇ ਸੋਚਣਾ ਸ਼ੁਰੂ ਕਰ ਦਿੱਤਾ। ਹੁਣ ਮੈਨੂੰ ਹਿੰਦੂ, ਮੁਸਲਮਾਨ ਜਾਂ ਹੋਰ ਕੋਈ ਵੀ ਜਾਤ ਵਿੱਚ ਕੋਈ ਫਰਕ ਨਾ ਲਗਦਾ। ਸਾਰੇ ਇਨਸਾਨ ਲਗਦੇ ਤੇ ਸਾਰੇ ਹੀ ਆਪਣੇ ਦੋਸਤ-ਮਿੱਤਰ। ਹੁਣ ਮੇਰੇ ਦਿਲ ਦੇ ਕਿਸੇ ਕੋਨੇ 'ਚ ਵੀ ਦਹਿਸ਼ਤਵਾਦ ਸ਼ਾਮਲ ਨਹੀਂ ਸੀ। ਮੈਂ ਸੋਚ ਰਿਹਾ ਸਾਂ ਕਾਸ਼! ਸਾਰੇ 'ਸਿੰਘ' ਇਸ ਕਿਤਾਬ ਨੂੰ ਇੱਕ ਵਾਰ ਜ਼ਰੂਰ ਪੜ੍ਹ ਲੈਣ। ਮੈਂ ਜਲਦੀ ਤੋਂ ਜਲਦੀ ਤਰਕਸ਼ੀਲ ਮੈਂਬਰਾਂ ਨੂੰ ਮਿਲਣ ਦੀ ਕੋਸ਼ਿਸ਼ ਕਰਨ ਲੱਗ ਪਿਆ ਪਰ ਉਸ ਸਮੇਂ ਤਰਕਸ਼ੀਲਾਂ ਦੀ ਗਿਣਤੀ ਘੱਟ ਹੋਣ ਕਾਰਣ ਮੇਰਾ ਸੰਪਰਕ ਨਾ ਹੋ ਸਕਿਆ। ਮੈਂ ਦਿਲੋਂ ਦਿਮਾਗੋਂ ਤਰਕਸ਼ੀਲ ਬਣ ਗਿਆ ਸੀ। ਮੇਰੇ ਵਿਚਾਰਾਂ ਨਾਲ ਤੇ ਘਰ 'ਚ ਤਰਕਸ਼ੀਲ ਸਾਹਿਤ ਆਉਣ ਨਾਲ ਘਰ ਦੇ ਸਾਰੇ ਭੂਤ ਪ੍ਰੇਤ ਛੂ ਮੰਤਰ ਹੋ ਗਏ। ਮੈਂ ਖ਼ੁਦ ਹੈਰਾਨ ਸਾਂ ਕਿ ਜਿਹੜੇ ਭੂਤਾਂ ਨੇ ਸਾਨੂੰ ਏਨੀ ਦੇਰ ਤੋਂ ਪ੍ਰੇਸ਼ਾਨ ਕੀਤਾ ਹੋਇਆ ਸੀ ਉਹ ਸਿਰਫ਼ ਇੱਕ ਕਿਤਾਬ ਪੜ੍ਹਨ ਨਾਲ ਜਾਂ ਕਿਤਾਬ ਦੇ ਅਨੁਸਾਰ ਘਰ 'ਚ ਵਿਚਾਰ ਵਟਾਂਦਰਾ ਕਰਨ ਨਾਲ ਹੀ ਘਰ 'ਚੋਂ ਗਾਇਬ ਹੋ ਗਈ। ਅਗਸਤ 1993 ਤੱਕ ਮੈਂ ਕਿਸੇ ਵੀ ਤਰਕਸ਼ੀਲ ਮੈਂਬਰ ਨੂੰ ਨਾ ਮਿਲ ਸਕਿਆ। ਉਦੋਂ ਪੰਜਾਬ ਪੁਲਿਸ ਨੇ ਪੰਜਾਬ ਵਿੱਚੋਂ ਦਹਿਸ਼ਤਵਾਦ ਦਾ ਬਿਲਕੁਲ ਸਫ਼ਾਇਆ ਕਰਨ ਲਈ ਆਖਰੀ ਮੁਹਿੰਮ ਸ਼ੁਰੂ ਕੀਤੀ ਹੋਈ ਸੀ। ਇਸ ਸਮੇਂ ਦੌਰਾਨ ਮੈਨੂੰ ਵੀ ਪੁਲਿਸ ਨੇ 27 ਅਗਸਤ 1993 ਨੂੰ ਸਵੇਰ ਸਾਰ ਘਰੋਂ ਚੁੱਕਿਆ ਤੇ ਕਿਸੇ ਅਣ ਦੱਸੀ ਥਾਂ ਤੇ ਲੈ ਗਏ। ਘਰ ਦੇ ਮੈਂਬਰਾਂ, ਰਿਸ਼ਤੇਦਾਰਾਂ ਤੇ ਮਿੱਤਰਾਂ ਦੋਸਤਾਂ ਦੇ ਕਾਫ਼ੀ ਨੱਠ ਭੱਜ ਕਰਨ ਤੇ ਵੀ ਪਤਾ ਨਾ ਲੱਗ ਸਕਿਆ ਕਿ ਮੈਨੂੰ ਕਿੱਥੇ ਰੱਖਿਆ ਗਿਆ ਹੈ। ਪੁਲਿਸ ਮੈਨੂੰ ਸ਼ੇਰਪੁਰ ਪੁਲਿਸ ਚੌਂਕੀ ਲੁਧਿਆਣਾ ਲੈ ਆਈ। ਮੈਨੂੰ ਇੰਟੈਰੋਗੇਟ ਕਰਨ ਲਈ ਥਾਣੇਦਾਰ ਨੇ ਮੈਨੂੰ ਹਵਾ 'ਚੋਂ ਬਾਹਰ ਕੱਢਿਆ ਤਾਂ ਮੈਂ ਉਸ ਨੂੰ ਦੱਸਿਆ ਕਿ ਮੈਂ ਹੁਣ ਤਰਕਸ਼ੀਲ ਬਣ ਗਿਆ ਹਾਂ ਤੇ ਮੈਂ ਖ਼ੁਦ ਹੀ ਦਹਿਸ਼ਤਵਾਦ ਦੇ ਖਿਲਾਫ਼ ਹਾਂ। ਤੁਸੀਂ ਮੈਨੂੰ ਜੋ ਮਰਜ਼ੀ ਪੁੱਛ ਲਵੋ ਮੈਂ ਸੱਚੋ ਸੱਚ ਦੱਸਾਂਗਾ। ਉਸ ਥਾਣੇਦਾਰ ਨੇ ਮੈਨੂੰ ਉਸੇ ਸਮੇਂ ਉੱਥੋਂ ਦੇ ਡੀ.ਐੱਸ.ਪੀ. ਨੂੰ ਮਿਲਾ ਦਿੱਤਾ। ਮੈਂ ਉਸ ਨੂੰ ਵੀ ਕਿਹਾ ਕਿ ਮੈਂ ਤਰਕਸ਼ੀਲ ਬਣ ਗਿਆ ਹਾਂ। ਡੀ.ਐੱਸ.ਪੀ. ਖ਼ੁਸ਼ ਵੀ ਸੀ ਤੇ ਹੈਰਾਨ ਵੀ ਸੀ। ਉਸ ਕੋਲ ਜਦੋਂ ਵੀ ਸਮਾਂ ਹੋਣਾ ਉਸ ਨੇ ਮੈਨੂੰ ਹਵਾਲਾਤ 'ਚੋਂ ਬਾਹਰ ਕੱਢ ਕੇ ਮੇਰੇ ਨਾਲ ਤਰਕਸ਼ੀਲਤਾ ਬਾਰੇ ਗੱਲਾਂ ਕਰਨੀਆਂ, ਜਿਨ੍ਹਾਂ ਵਿੱਚੋਂ ਭਗਤ ਰਵੀਦਾਸ ਦੇ ਪੱਥਰ ਤਾਰਨ, ਧੰਨਾ ਭਗਤ ਦੇ ਪੱਥਰ ਵਿੱਚੋਂ ਰੱਬ ਨੂੰ ਪਾਉਣ ਜਾਂ ਫਿਰ ਗੁਰੂ ਨਾਨਕ ਦੇਵ ਜੀ ਦਾ ਮੱਕਾ ਘੁਮਾਉਣ ਆਦਿ ਸੁਆਲਾਂ ਦੇ ਜਵਾਬ ਮੈਂ ਆਪਣੀ ਸਮਝ ਅਨੁਸਾਰ ਹੀ ਦੇਣੇ। ਡੀ.ਐੱਸ.ਪੀ. ਨੇ ਮੈਨੂੰ ਸਪਸ਼ਟ ਸ਼ਬਦਾਂ 'ਚ ਦੱਸਿਆ 'ਮੋਹਣਜੀਤ, ਮੇਰੀ ਗੱਲ ਸੁਣ ਲੈ, ਮੈਨੂੰ ਪਤੈ ਕਿ ਤੇਰੇ ਵਿਚਾਰ ਬਿਲਕੁਲ ਬਦਲ ਗਏ ਹਨ ਪਰ ਸਾਡੀ ਵੀ ਮਜਬੂਰੀ ਹੈ, ਸਾਨੂੰ ਉੱਪਰੋਂ ਹੁਕਮ ਹੈ ਕਿ ਜੋ ਵੀ ਇਸ ਲਹਿਰ ਵਿੱਚ ਥੋੜ੍ਹਾ ਬਹੁਤ ਸ਼ਾਮਲ ਰਿਹਾ ਹੈ, ਉਸ ਨੂੰ ਖ਼ਤਮ ਕਰ ਦਿਓ, ਇਸ ਕਰਕੇ ਹੋਰ ਜੋ ਤੂੰ ਮਰਜ਼ੀ ਹੈ ਕਹਿ ਦੇ, ਮੈਂ ਤੇਰੀ ਇੱਛਾ ਪੂਰੀ ਕਰ ਦੇਵਾਂਗਾ। ਨਾਲ ਦੀ ਨਾਲ ਮੈਂ ਤੈਨੂੰ ਸਲਾਹ ਦਿੰਦਾ ਹਾਂ ਕਿ ਤੂੰ ਆਖਰੀ ਸਮੇਂ ਪਾਠ ਕਰ ਲਿਆ ਕਰ, ਮੈਂ ਤੇਰੇ ਲਈ ਗੁਟਕੇ ਦਾ ਇੰਤਜਾਮ ਕਰ ਦਿੰਦਾ ਹਾਂ, ਸ਼ਾਇਦ ਰੱਬ ਵੱਲੋਂ ਤੇਰਾ ਕੁਝ ਬਚਾਅ ਹੋ ਜਾਵੇ।' ਮੈਂ ਡੀ.ਐੱਸ.ਪੀ. ਨੂੰ ਕਿਹਾ ਕਿ ਹੁਣ ਮੇਰਾ ਬਚਾਅ ਕਰਨਾ ਤੁਹਾਡੇ ਜਾਂ ਤੁਹਾਡੇ ਉੱਪਰਲੇ ਅਫ਼ਸਰਾਂ ਦੇ ਹੱਥ ਵਿੱਚ ਹੈ। ਇੱਥੇ ਪਾਠ ਪੂਜਾ ਨੇ ਕੁਝ ਨਹੀਂ ਕਰਨਾ। ਉਸ ਨੇ ਮੈਨੂੰ ਆਪਣੇ ਦਫ਼ਤਰ 'ਚ ਬੁਲਾ ਕੇ ਕਿਹਾ ਕਿ ਅੱਜ ਤੈਨੂੰ ਐੱਸ.ਐੱਸ.ਪੀ. ਕੋਲ ਲੈ ਕੇ ਜਾਣਾ ਹੈ, ਤੂੰ ਉਸ ਨੂੰ ਆਪਣੇ ਵਿਚਾਰ ਦੱਸ ਦੇਵੀਂ। ਮੈਂ ਤੇਰੇ ਬਾਰੇ ਉਸ ਨੂੰ ਦੱਸ ਦਿੱਤਾ ਹੈ। ਮੈਂ ਕਿਹਾ,'ਠੀਕ ਹੈ।' ਉਹ ਮੈਨੂੰ ਸੀ.ਆਈ.ਏ. ਸਟਾਫ਼ ਲੁਧਿਆਣੇ ਐੱਸ.ਐੱਸ.ਪੀ. ਕੋਲ ਲੈ ਆਏ। ਮੈਂ ਉਨ੍ਹਾਂ ਨੂੰ ਵੀ ਡਰਦੇ-ਡਰਦੇ ਥੋੜ੍ਹਾ ਤਰਕਸ਼ੀਲਤਾ ਬਾਰੇ ਦੱਸਿਆ। ਮੇਰੀ ਹਾਜ਼ਰੀ 'ਚ ਮੇਰੇ ਨਾਲੋਂ ਜ਼ਿਆਦਾ ਡੀ.ਐੱਸ.ਪੀ. ਨੇ ਦੱਸਿਆ। ਬਿਨਾਂ ਕੁਝ ਕਹਿਣ ਤੋਂ ਐੱਸ.ਐੱਸ.ਪੀ. ਨੇ ਸਾਨੂੰ ਬਾਹਰ ਭੇਜ ਦਿੱਤਾ। ਸਾਨੂੰ ਉਸ ਦਿਨ ਛੇ ਮੁੰਡਿਆਂ ਨੂੰ ਡੀ.ਐੱਸ.ਪੀ. ਨੇ ਐੱਸ.ਐੱਸ.ਪੀ. ਦੇ ਪੇਸ਼ ਕੀਤਾ ਸੀ। ਸਾਨੂੰ ਵਾਪਸ ਪੁਲਿਸ ਚੌਂਕੀ ਲਿਆਂਦਾ ਗਿਆ। ਰਾਤ ਨੂੰ 8-9 ਵਜੇ ਦੇ ਕਰੀਬ ਪੁਲਿਸ ਵਾਲਿਆਂ ਨੇ ਵਿਹੜੇ ਦੇ ਵਿੱਚ ਸ਼ਰਾਬ ਪੀਣੀ ਸ਼ੁਰੂ ਕਰ ਦਿੱਤੀ। ਉਸ ਤੋਂ ਬਾਅਦ ਵੱਖਰੀ ਹਵਾਲਾਤ ਵਿੱਚ ਰੱਖੇ ਹੋਏ ਤਿੰਨ ਨੌਜਵਾਨ ਜਿਹੜੇ ਕਿ ਐੱਸ.ਐੱਸ.ਪੀ. ਦਫ਼ਤਰ ਵਿੱਚ ਵੀ ਸਾਡੇ ਨਾਲ ਸਨ ਉਨ੍ਹਾਂ ਨੂੰ ਗੱਡੀ ਵਿੱਚ ਕਿਤੇ ਬਾਹਰ ਲੈ ਗਏ। ਦੋ ਦਿਨਾਂ ਬਾਅਦ ਮੇਰੇ ਪਿੰਡ ਦੀ ਪੰਚਾਇਤ ਮੈਨੂੰ ਮਿਲਣ ਆਈ। ਡੀ.ਐੱਸ.ਪੀ. ਨੇ ਮੇਰੀ ਹਾਜ਼ਰੀ 'ਚ ਮੈਨੂੰ ਕਿਹਾ ਕਿ ਇਹ ਬਚ ਗਿਆ ਹੈ ਪਰ ਇਸ ਨੂੰ ਕਹੋ ਕਿ ਰੱਬ ਨੂੰ ਮੰਨ ਲਿਆ ਕਰੇ। ਮੇਰੇ ਉੱਪਰ ਬੰਬ ਦਾ ਕੇਸ ਪਾ ਕੇ ਮੈਨੂੰ ਲੁਧਿਆਣਾ ਜੇਲ੍ਹ ਭੇਜ ਦਿੱਤਾ ਗਿਆ। ਜਿੱਥੋਂ ਲਗਭਗ 4 ਮਹੀਨੇ ਬਾਅਦ ਮੇਰੀ ਜ਼ਮਾਨਤ ਹੋਈ। 1993 ਤੋਂ ਲੈ ਕੇ ਅੱਜ ਤੱਕ ਮੈਂ ਤਰਕਸ਼ੀਲ ਸੁਸਾਇਟੀ ਦਾ ਮੈਂਬਰ ਹਾਂ। ਮੈਨੂੰ ਮੇਰੇ ਤਰਕਸ਼ੀਲ ਵਿਚਾਰਾਂ ਤੇ ਮੇਰੇ ਪਰਿਵਾਰਕ ਮੈਂਬਰਾਂ ਦੀ ਕੋਸ਼ਿਸ਼ ਨੇ ਮੈਨੂੰ ਮੌਤ ਦੇ ਮੂੰਹ 'ਚੋਂ ਬਚਾ ਕੇ ਲਿਆਂਦਾ। ਅੱਜ ਮੇਰਾ ਪੂਰਾ ਪਰਿਵਾਰ ਇਨ੍ਹਾਂ ਵਿਚਾਰਾਂ ਦਾ ਧਾਰਨੀ ਹੋਣ 'ਚ ਮਾਣ ਮਹਿਸੂਸ ਕਰਦਾ ਹੈ। ਜਿੱਥੇ ਅੰਧ ਵਿਸ਼ਵਾਸ ਮੈਨੂੰ ਮੌਤ ਦੀ ਅੰਨ੍ਹੀ ਗਲੀ 'ਚ ਧੱਕ ਆਇਆ ਸੀ ਉੱਥੋਂ ਕੱਢ ਕੇ ਦਲੀਲ ਮੈਨੂੰ ਜ਼ਿੰਦਗੀ ਦੇ ਸ਼ਾਹ ਰਾਹ ਤੇ ਲੈ ਆਈ। ਮੈਨੂੰ ਗਿਆਨ ਹੋਇਆ ਕਿ ਅਸਲ ਲੜਾਈ ਸੱਤਾ 'ਚ ਵੰਡ ਦੀ ਨਹੀਂ ਸਗੋਂ ਕਾਣੀ ਵੰਡ ਦੇ ਖਿਲਾਫ਼ ਹੈ।

............ਮੁਖੀ, ਲੁਧਿਆਣਾ ਇਕਾਈ, 098763-35881

# ਛਲੇਡੇ ਦਾ ਕਤਲ



ਰਾਮ ਸਿੰਘ ਨਿਰਮਾਣ

ਮੇਰੇ ਨਾਨਕੇ ਪਿੰਡ ਵਾਪਰੀ ਇਸ ਦੁਖਦਾਈ ਘਟਨਾ ਦਾ ਜ਼ਿਕਰ ਜਦੋਂ ਮੇਰੀ ਮਾਤਾ ਕਰਦੀ ਹੈ ਤਾਂ ਉਸ ਦਾ ਗਲਾ ਭਰ ਆਉਂਦਾ ਹੈ। ਘਟਨਾ 1947 ਤੋਂ ਪਹਿਲਾਂ ਦੀ ਹੈ ਜਦੋਂ ਉਹ 10-12 ਸਾਲ ਦੀ ਸੀ ਅਤੇ ਇਹ ਦੁਖ਼ਾਂਤ ਗੁਆਂਢ ਵਿੱਚ ਹੀ ਵਾਪਰਿਆ ਸੀ। ਪਿੰਡ ਦਾ ਇੱਕ ਗਰੀਬ ਕਿਸਾਨ ਬਚਿੱਤਰ ਸਿੰਘ ਪਿੰਡ ਦੇ ਹੀ ਇੱਕ ਮਹੰਤ ਪਰਿਵਾਰ ਦੀ ਹਿੱਸੇ ਉੱਤੇ ਲੈ ਕੇ ਜ਼ਮੀਨ ਵਾਹੁੰਦਾ ਸੀ।

ਇੱਕ ਦਿਨ ਮਹੰਤਾਂ ਨੇ ਬਚਿੱਤਰ ਸਿੰਘ ਨੂੰ ਸ਼ਾਮ ਨੂੰ ਘਰ ਬੁਲਾ ਕੇ ਆਖਿਆ ਕਿ ਉਹ ਕੱਲ੍ਹ ਸਵੇਰੇ ਦੋ ਗੱਡੇ ਮਿੱਟੀ ਦੇ ਲੈ ਆਵੇ। ਬਚਿੱਤਰ ਕੋਲ ਆਪਣਾ ਬਲਦ ਗੱਡਾ ਨਹੀਂ ਸੀ। ਉਹ ਗੱਡਾ ਵੀ ਮਹੰਤਾਂ ਦਾ ਹੀ ਲੈ ਜਾਇਆ ਕਰਦਾ ਸੀ। ਇਸ ਤਰ੍ਹਾਂ ਉਸ ਨੇ ਅਗਲੀ ਸਵੇਰ ਮੂੰਹ ਹਨੇਰੇ ਹੀ ਮਹੰਤਾਂ ਦੇ ਘਰ ਜਾ ਕੇ ਬਲਦ ਗੱਡੇ ਜੋੜੇ ਅਤੇ ਸਿਵਿਆਂ ਦੇ ਰਾਹ ਮਿੱਟੀ ਲੈਣ ਚੱਲ ਪਿਆ। ਇਸੇ ਦੌਰਾਨ ਹੂਟਾ ਲੈਣ ਲਈ ਨਾਲ ਜਾਣ ਦੀ ਤਾਕ 'ਚ ਜਾਗਦਾ ਪਿਆ ਮਹੰਤਾਂ ਦਾ ਮੁੰਡਾ ਵੀ ਦੱਬੇ ਪੈਰੀਂ ਗੱਡੇ ਦੇ ਮਗਰ ਹੋ ਤੁਰਿਆ। ਫਿਰ ਮੌਕਾ ਤਾੜ ਕੇ ਹੌਲੀ ਜਿਹੇ ਗੱਡੇ ਦੇ ਪਿੱਛੇ ਬੈਠ ਗਿਆ ਅਤੇ ਚੁੱਪ ਚਪੀਤੇ ਝੂਟਿਆਂ ਦਾ ਆਨੰਦ ਮਾਨਣ ਲੱਗਾ। ਸਿਵਿਆਂ ਕੋਲ ਪਹੁੰਚ ਕੇ ਬਚਿੱਤਰ ਕੋਲੋਂ ਅੱਖ ਬਚਾ ਕੇ ਮੁੰਡਾ ਝਾੜੀਆਂ ਓਹਲੇ ਲੁਕ ਗਿਆ।

ਪਹੁ ਫੁਟਾਲੇ ਵਿੱਚ ਜਦੋਂ ਬਚਿੱਤਰ ਗੱਡਾ ਭਰ ਕੇ ਬਲਦ ਜੋੜਨ ਲੱਗਾ ਤਾਂ ਘਰ ਮੁੜਨ ਦੀ ਤਿਆਰੀ ਵੇਖ ਕੇ ਮਹੰਤਾਂ ਦਾ ਮੁੰਡਾ ਝਾੜੀਆਂ ਓਹਲਿਓਂ ਨਿਕਲ ਕੇ ਗੱਡੇ ਵੱਲ ਵਧਣ ਲੱਗਾ। ਅਚਾਨਕ ਬਚਿੱਤਰ ਦੀ ਨਿਗ੍ਹਾ ਪਈ। 'ਹੈਂ! ਇਹ ਕੀ, ਇਹ ਜੁਆਕ ਜਾ ਕਿੱਥੋਂ ਆ ਗਿਆ' ਬਚਿੱਤਰ ਦਹਿਲ ਗਿਆ ਅਤੇ ਕਿਸੇ ਅਣਕਿਆਸੇ ਡਰ ਕਾਰਣ ਅੰਦਰੋਂ ਹਿੱਲ ਗਿਆ। ਸਿਵਿਆਂ ਵਾਲੇ ਪਾਸੇ ਝਾੜੀਆਂ ਵਿੱਚੋਂ ਨਿਕਲੀ ਇਹ ਬਲਾ ਜਰੂਰ ਕੋਈ ਭੂਤ, ਜਿੰਨ ਜਾਂ ਛਲੇਡਾ ਹੈ। ਉਸ ਨੇ ਅੱਖਾਂ ਪਾੜ ਕੇ ਦੇਖਦਿਆਂ ਸੋਚਿਆ ਪਰ ਉਹ ਨ੍ਹੇਰੇ ਕਾਰਣ ਬੱਚੇ ਨੂੰ ਪਛਾਣ ਨਾ ਸਕਿਆ। 'ਇਹ ਜਰੂਰ ਕੋਈ ਕੌਤਕੀ ਕ੍ਰਿਸ਼ਮਾ ਹੈ ਜੋ ਬੱਚੇ ਦਾ ਰੂਪ ਬਣ ਕੇ ਮੇਰੇ ਵੱਧ ਰਿਹਾ ਹੈ' ਉਹ ਸੋਚਦਾ ਗਿਆ। ਬੁਰੀ ਤਰ੍ਹਾਂ ਡਰੇ ਹੋਏ ਬਚਿੱਤਰ ਨੇ 'ਛਲੇਡੇ' ਉੱਤੇ ਪਹਿਲਾਂ ਵਾਰ ਕਰਨ ਦੇ ਇਰਾਦੇ ਨਾਲ ਕਹੀ ਗੱਡੇ ਤੋਂ ਚੁੱਕ ਕੇ ਮੁੰਡੇ ਦੇ ਸਿਰ ਨੂੰ ਵਗ੍ਹਾ ਮਾਰੀ। 'ਨਾਂ-ਨਾਂ ਚਾਚਾ' ਮੁੰਡੇ ਨੇ ਬਚਿੱਤਰ ਦਾ ਮਾਰੂ ਇਰਾਦਾ ਜਾਣ ਕੇ ਚੀਕ ਮਾਰੀ ਅਤੇ ਅੱਗੇ ਅੱਗੇ ਭੱਜ ਪਿਆ। ਬਚਿੱਤਰ ਦਾ ਹੌਂਸਲਾ ਵਧ ਗਿਆ ਤੇ ਉਹਨੇ 'ਛਲੇਡੇ' ਨੂੰ ਥਾਏਂ ਚਿੱਤ ਕਰ ਸੁੱਟਣ ਲਈ ਉਸ ਦੇ ਨਾਲ ਰਲ ਕੇ ਦੋ ਤਿੰਨ ਵਾਰ ਸਿਰ ਤੇ ਕੀਤੇ ਅਤੇ ਥੱਲੇ ਸੁੱਟ ਲਿਆ। 'ਹੁਣ ਦੱਸ ਕੀ ਸ਼ਹਿ ਐਂ ਤੂੰ' ਬਚਿੱਤਰ ਨੇ ਲਲਕਾਰਿਆ। ਫਿਰ ਕਹੀ ਨਾਲ ਪਲਟਾ ਕੇ ਦੇਖਣ ਲੱਗਿਆ 'ਹੈਂ! ਇਹ ਤਾਂ ਮਹੰਤਾਂ ਦਾ ਮੁੰਡਾ ਸੀ।' ਮਰ ਚੁੱਕੇ ਮੁੰਡੇ ਦਾ ਮੂੰਹ ਪਛਾਣ ਕੇ ਉਹ ਚੌਂਕਿਆ, 'ਇਹ ਤਾਂ ਘਰੋਂ ਹੀ ਗੱਡੇ ਦੇ ਮਗਰ ਲੱਗ ਕੇ ਆ ਗਿਐ ਹੋਣੈ। ਇਹ ਕੀ ਹੋ ਗਿਆ?' ਬਚਿੱਤਰ ਗੱਡਾ ਥਾਏਂ ਛੱਡ ਕੇ ਮੁੰਡੇ ਦੀ ਲਾਸ਼ ਹਿੱਕ ਨਾਲ ਲਾਈ ਰੋਂਦਾ-ਰੋਂਦਾ ਮਹੰਤਾਂ ਦੇ ਵਿਹੜੇ ਆ ਵੜਿਆ। ਪਰਿਵਾਰ ਦੇ ਜੀਅ ਹਾਲੇ ਸੁੱਤੇ ਪਏ ਸਨ। ਲੋਕ ਇਕੱਠੇ ਹੋ ਗਏ। ਪਰਿਵਾਰ ਅਤੇ ਲੋਕਾਂ ਦੇ ਪੁੱਛਣ ਤੇ ਬਚਿੱਤਰ ਨੇ ਸਾਰੀ ਕਹਾਣੀ ਦੁਹਰਾ ਦਿੱਤੀ ਅਤੇ ਆਪਣੇ ਨਿਰਦੋਸ਼ ਹੋਣ ਦੀ ਦੁਹਾਈ ਦਿੱਤੀ।

ਬੱਚਿਤਰ ਤੇ ਕਤਲ ਦਾ ਮੁਕੱਦਮਾ ਚੱਲਿਆ। ਉਸ ਦੇ ਵਕੀਲ ਨੇ ਅਦਾਲਤ ਵਿੱਚ ਸਫ਼ਾਈ ਦਿੰਦਿਆਂ ਆਖਿਆ ਕਿ ਬਚਿੱਤਰ ਨੇ ਜਾਣ ਬੁੱਝ ਕੇ ਮੁੰਡਾ ਨਹੀਂ ਮਾਰਿਆ ਸਗੋਂ ਅੰਧ ਵਿਸ਼ਵਾਸੀ ਮਾਨਸਿਕਤਾ ਅਤੇ ਡਰ ਵਿੱਚ ਇਹ ਹਾਦਸਾ ਵਾਪਰਿਆ ਹੈ ਪਰ ਅੰਗਰੇਜ਼ੀ ਸਰਕਾਰ ਦੀ ਅਦਾਲਤ ਨੇ ਕਿਸੇ ਛਲੇਡਾ ਨਾਂ ਦੀ ਚੀਜ਼ ਨੂੰ ਮੰਨਣ ਤੋਂ ਇਨਕਾਰ ਕੀਤਾ। ਬਚਿੱਤਰ ਨੂੰ ਬਚਾਉਣ ਲਈ ਅਦਾਲਤ ਵਿੱਚ, ਗਵਾਹ ਵੀ ਭੁਗਤਾਏ ਗਏ ਜਿਨ੍ਹਾਂ ਨੇ ਬਿਆਨ ਦਿੱਤੇ ਕਿ ਭਾਰਤੀ ਲੋਕ ਅਜਿਹੀਆਂ ਕੌਤਕੀ ਚੀਜ਼ਾਂ ਜਿਵੇਂ ਭੂਤ-ਪ੍ਰੇਤ, ਛਲੇਡੇ ਆਦਿ ਦੀ ਹੋਂਦ ਵਿੱਚ ਯਕੀਨ ਰੱਖਦੇ ਹਨ ਅਤੇ ਪੇਂਡੂ ਅਨਪੜ੍ਹ ਲੋਕਾਂ ਦੀ ਇਹ ਪੱਕੀ ਧਾਰਨਾ ਹੈ ਕਿ ਛਲੇਡਾ ਕੋਈ ਕੌਤਕੀ ਜੀਵ ਹੁੰਦਾ ਹੈ ਜੋ ਆਪਣਾ ਆਕਾਰ ਵਧਾ ਘਟਾ ਲੈਂਦਾ ਹੈ ਤੇ ਦੇਹ ਪਲਟ ਲੈਂਦਾ ਹੈ। ਇਹ ਕਦੇ ਪੰਛੀ, ਜਾਨਵਰ, ਪਸ਼ੂ ਜਾਂ ਮਨੁੱਖ ਅਤੇ ਬੱਚਾ ਬਣ ਕੇ ਸਾਹਮਣੇ ਆਉਂਦਾ ਹੈ।

ਫਰੰਗੀ ਅਦਾਲਤ ਨੇ ਇਸ ਤਰ੍ਹਾਂ ਦੀ ਸਫ਼ਾਈ ਨੂੰ ਨਾ ਮਨਜ਼ੂਰ ਕਰਦਿਆਂ, ਬਚਿੱਤਰ ਸਿੰਘ ਨੂੰ ਗੈਰ ਇਰਾਦਤਨ ਕਤਲ ਦਾ ਦੋਸ਼ੀ ਗਰਦਾਨਿਆ ਅਤੇ ਆਮ ਕਤਲ ਨਾਲੋਂ ਘੱਟ ਸਜ਼ਾ ਕਰਦਿਆਂ ਉਸ ਨੂੰ 7 ਸਾਲ ਲਈ ਜੇਲ੍ਹ ਭੇਜ ਦਿੱਤਾ। ਇਸ ਤਰ੍ਹਾਂ ਅੰਧ ਵਿਸ਼ਵਾਸੀ ਤੇ ਤਰਕਸ਼ੀਲ ਸੋਚ ਨੇ ਇੱਕ ਮਾਸੂਮ ਬੱਚੇ ਦਾ ਕਤਲ ਅਤੇ ਕਿਸਾਨ ਨੂੰ ਜੇਲ੍ਹ ਦੀ ਕੈਦ ਕਰਵਾ ਦਿੱਤੀ। ਇਹ ਘਟਨਾ ਭਾਵੇਂ 70 ਸਾਲ ਪੁਰਾਣੇ ਹੈ ਪਰ ਸਬਕ ਸਿਖਾਉਣ ਵਾਲੀ ਹੈ।







# ਸੰਸਕਾਰਾਂ ਦੀ ਦਲਦਲ

ਮੱਘਰ ਸਿੰਘ ਕਲੇਰ

ਉਹ ਦੂਰ ਦੇ ਰਿਸ਼ਤੇ ਵਿੱਚੋਂ ਮੇਰਾ ਯਾਰਾਂ ਵਰਗਾ ਮਾਸੜ ਲਗਦਾ ਸੀ। ਸਾਧਾਰਨ ਜਿਹੀ ਗੋਲ ਪੱਗ, ਆਮ ਜਿਹਾ ਕੱਦ, ਚਿਹਰੇ 'ਤੇ ਸੰਜੀਦਗੀ ਤੇ ਨਿਮਰਤਾ, ਪਰ ਅੱਖਾਂ ਵਿੱਚ ਨਿਰਾਲੀ ਜਿਹੀ ਖਿਚ। ਉਹ ਬਹੁਤ ਹੌਲੀ ਹੌਲੀ ਤੇ ਘੱਟ ਬੋਲਦਾ, ਪਰ ਜੋ ਵੀ ਬੋਲਦਾ ਉਹ ਇਉਂ ਲਗਦਾ ਜਿਵੇਂ ਉਸ ਨੇ ਆਪਣੇ ਤਜ਼ਰਬੇ ਦੇ ਗਿਆਨ ਰੂਪ ਕੁੱਜੇ 'ਚੋਂ ਰਿੜਕ ਕੇ ਕੱਢਿਆ ਹੋਵੇ। ਉਹ ਕਿਸੇ ਚੀਜ਼ 'ਤੇ ਆਪਣੀ ਟਿਪਣੀ ਕਰਨ ਤੋਂ ਬਾਅਦ ਮਿਲਟਰੀ ਕਮਾਂਡਰ ਵਾਂਗ ਦੂਸਰੇ ਦੀਆਂ ਅੱਖਾਂ ਵਿੱਚੋਂ ਪ੍ਰਤੀਕਿਰਿਆ ਪੜ੍ਹਨ ਦੀ ਕੋਸ਼ਿਸ਼ ਕਰਦਾ ਜੋ ਪਹਿਲਾਂ ਹੀ ਉਸਦਾ ਲੋਹਾ ਮੰਨ ਚੁੱਕੀਆਂ ਹੁੰਦੀਆਂ। ਉਹ ਕਿਰਤ ਕਰਨ ਲਈ ਕਹਿੰਦਾ ਪਰ ਕਿਰਸ ਕਰਨ 'ਤੇ ਵਧੇਰੇ ਜ਼ੋਰ ਦਿੰਦਾ। ਉਸ ਦੀਆਂ ਤਰਕਸੰਗਤ ਗੱਲਾਂ ਮੇਰੇ ਧੁਰ ਅੰਦਰ ਤੱਕ ਲਹਿੰਦੀਆਂ ਜਾਂਦੀਆਂ, "ਕਾਕਾ ਕਿਰਤ ਕਰੋ ਅਤੇ ਕਿਰਸ ਦਾ ਪੱਲਾ ਨਾ ਛੱਡੋ"। ਚੜ੍ਹਦੀ ਜਵਾਨੀ ਵੇਲੇ ਮੇਰੇ ਇਸ ਯਾਰ ਨੂੰ ਜ਼ਮੀਨ ਦੀ ਥੁੜ ਤੇ ਪਰਿਵਾਰ ਦਾ ਢਿੱਡ ਭਰਨ ਦੀ ਗਰਜ ਨੇ ਕਲਕੱਤੇ ਵੱਲ ਨੂੰ ਧੱਕ ਦਿੱਤਾ, ਕਲੀਨਰ ਤੋਂ ਡਰਾਇਵਰ ਬਣਨ ਤੱਕ ਮਾਸੜ ਨੇ ਕਿਰਤ ਤੇ ਕਿਰਸ ਦੇ ਆਸਰੇ ਕਲਕੱਤੇ ਦੀਆਂ ਸੜਕਾਂ ਖੂਬ ਗਾਹੀਆਂ ਅਤੇ ਆਪਣੇ ਪਰਿਵਾਰ ਦਾ ਬੂਟਾ ਲਾਇਆ। ਫੇਰ ਦੁਬਈ ਨੇ ਜਦੋਂ ਆਪਣੇ ਦਰਵਾਜ਼ੇ ਖੋਲ੍ਹੇ ਤਾਂ ਸਾਡਾ ਮਾਸੜ ਯਾਰ ਦੁਬਈ ਦੀਆਂ ਸੜਕਾਂ 'ਤੇ ਸਟੇਰਿੰਗ ਘੁਮਾਉਣ ਲੱਗਾ। ਚਾਲੀ ਸਾਲ ਦੀ ਇਸ ਕਿਰਤ ਨੇ ਪਰਿਵਾਰ ਨੂੰ ਸਜਾਇਆ, ਸਵਾਰਿਆ ਅਤੇ ਪੰਜਾਬ ਦੇ ਦਿਲ ਵਿੱਚ ਪੰਦਰਾਂ ਕਿੱਲੇ ਜ਼ਮੀਨ ਦਾ ਮਾਲਕ ਬਣਾਇਆ। ਮਾਸੜ ਹਮੇਸ਼ਾ ਉਹੀ ਸਾਦੀ ਪੱਗ, ਸਧਾਰਨ ਕੱਪੜੇ, ਸਾਦੇ ਪਰ ਸੁਚੱਜੇ ਬੋਲ ਨਿਮਰਤਾ ਤੇ ਹਮੇਸ਼ਾਂ ਸਾਨੂੰ "ਕਾਕਾ ਐਂਵੇਂ ਫਜ਼ੂਲ ਖਰਚੀ ਨਹੀਂ ਕਰੀਦੀ, ਪੈਸਾ ਕਿਤੇ ਸੌਖਾ ਬਣਦਾ?" ਦਾ ਸੰਦੇਸ਼ ਦਿੰਦਾ ਰਿਹਾ। ਇੱਕ ਵਾਰ ਜਦੋਂ ਮੈਂ ਛੁੱਟੀ ਆਇਆ ਤਾਂ ਮਾਸੜ ਨੂੰ ਮਿਲਣ ਗਿਆ। ਮਾਸੜ ਕੁਝ ਉਦਾਸ ਬੈਠਾ ਸੀ, ਉਹ ਗੁੱਸੇ ਵਿੱਚ ਬੋਲਿਆ, "ਇਨਾਂ ਨੂੰ ਹੁਣ ਸਾਈਕਲ ਚੰਗੇ ਨਹੀਂ ਲੱਗਦੇ, ਕਹਿੰਦੇ ਨੇ ਸਕੂਟਰ ਲੈਣਾ, ਭਲਾ ਕੋਈ ਪੁੱਛੇ ਬਈ ਸਕੂਟਰ ਤੋਂ ਬਿਨਾਂ ਨਹੀਂ ਸਰਦਾ, ਇਹ ਪੈਸਾ ਕਿਤੇ ਹੋਰ ਕੰਮ ਨਾ ਆਊ? ਮੈਂ ਕਿਹਾ ਕਿਰਸ ਕਰਨੀ ਸਿੱਖੋ, ਪੈਸਾ ਕਮਾਉਣਾ ਸੌਖਾ ਹੈ, ਪਰ ਸੰਭਾਲਣਾ ਬੜਾ ਔਖਾ, ਆਹ ਵੇਖ ਕਾਕਾ ਮੇਰੇ ਕੋਲ ਇੱਕ ਤੇਲ ਦੀ ਸ਼ੀਸ਼ੀ ਹੈ ਇਹ ਮੈਂ ਪਿੰਡੋਂ ਲਈ ਸੀ, ਇਹ ਮੇਰੇ ਨਾਲ ਕਲਕੱਤੇ ਵੀ ਗਈ, ਫੇਰ ਮੈਂ ਦੁਬਈ ਵੀ ਆਪਣੇ ਨਾਲ ਰੱਖੀ ਤੇ ਹੁਣ ਵਾਪਸ ਪਿੰਡ ਆ ਗਈ, ਕੀ ਮੈਂ ਪੰਜਾਂ ਰੁਪਈਆਂ ਦੀ ਹੋਰ ਸ਼ੀਸ਼ੀ ਨਹੀਂ ਸੀ ਖਰੀਦ ਸਕਦਾ, ਇਹਨੂੰ ਕਹਿੰਦੇ ਨੇ ਕਿਰਸ, ਤੇ ਏਹ ਸਮਝਦੇ ਈ ਨਈਂ"। ਜ਼ਿੰਦਗੀ ਵਿੱਚ ਪਹਿਲੀ ਵਾਰ ਮੈਨੂੰ ਇੱਕ ਕਿਰਤੀ ਦੀ ਕਿਰਸ ਦੇ ਫਲਸਫੇ ਦੀ ਸਮਝ ਪਈ। ਪਹਿਲਾਂ ਖੁਦ ਕਰਕੇ ਦਿਖਾਉ ਫੇਰ ਕਿਸੇ ਨੂੰ ਸੰਦੇਸ਼ ਦਿਉ। ਸ਼ਾਇਦ ਮੇਰੇ ਕਿਸੇ ਟੀਚਰ ਨੇ ਕਦੇ ਮੈਨੂੰ ਲਾਈਵ ਉਦਾਹਰਣ ਸਮੇਤ ਇਹੋ ਜਿਹਾ ਪਾਠ ਯਾਦ ਨਾ ਕਰਵਾਇਆ ਹੋਵੇ। ਸਾਰੇ ਪਰਿਵਾਰ ਨੂੰ ਆਰਥਿਕ ਬੁਲੰਦੀਆਂ 'ਤੇ ਪਹੁੰਚਾ ਕੇ ਮਾਸੜ ਤੁਰ ਗਿਆ। ਮਾਸੜ ਦੇ ਇਕੱਠ ਦੀਆਂ ਤਿਆਰੀਆਂ ਕੁਝ ਖਾਸ ਸਨ। ਪਾਠ ਕਰਵਾਇਆ ਗਿਆ ਰਿਸ਼ਤੇਦਾਰ ਸੱਜਣ ਮਿੱਤਰ ਸਭ ਆਏ। ਹਰ ਆਉਣ ਵਾਲੇ ਨੂੰ ਖਿੱਚ ਕੇ ਚਾਹ ਤੇ ਮਿਠਾਈ ਦੇ ਲੰਗਰ ਛਕਾਏ ਜਾ ਰਹੇ ਸਨ ਜਿਵੇਂ ਚਾਹ ਪਕੌੜੇ ਤੇ ਮਠਿਆਈ ਖਾਣ ਤੋਂ ਬਿਨਾਂ ਆਉਣ ਵਾਲੇ ਦਾ ਗਮ ਘੱਟ ਨਹੀਂ ਹੋਣਾ, ਜਾਂ ਉਹ ਸਾਡੇ ਮਾਸੜ ਦੇ ਗਮ ਵਿੱਚ ਘਰੋਂ ਭੁੱਖਾ ਹੀ ਆਇਆ ਹੋਵੇ। ਪਾਠ ਦੇ ਭੋਗ ਉਪਰੰਤ, ਕਥਾਵਾਚਕ ਨੇ ਇੱਕ ਘੰਟਾ ਬੇ-ਸਿਰ ਪੈਰ ਲੋਕਾਂ ਦਾ ਦਿਮਾਗ ਖੂਬ ਚੱਟਿਆ, ਪਰ ਕਿਤੇ ਵੀ ਉਹ ਮੇਰੇ ਯਾਰ ਦੀ ਕਿਰਤ ਤੇ ਕਿਰਸ ਦੀ ਫਿਲਾਸਫੀ ਵੱਲ ਨਾ ਆਇਆ, ਆਉਂਦਾ ਵੀ ਕਿਵੇਂ? ਉਹ ਕਿਹੜਾ ਉਸਨੂੰ ਜਾਣਦਾ ਸੀ। ਉਹ ਆਪਣਾ ਸੌਦਾ ਵੇਚਣ ਆਇਆ ਸੀ ਤੇ ਮੁੱਲ ਵੱਟ ਕੇ ਤੁਰਦਾ ਬਣਿਆ। ਇਸ ਤੋਂ ਬਾਅਦ ਦੁਖੀ ਪਰਿਵਾਰ ਵੱਲੋਂ ਪਿੰਡ ਦੇ ਗੁਰਦੁਆਰੇ ਤੇ ਹੋਰ ਸੰਸਥਾਵਾਂ ਨੂੰ ਮਾਸੜ ਦੀ ਆਤਮਿਕ ਸ਼ਾਂਤੀ ਲਈ ਰੁਪਈਆਂ ਦਾ ਦਾਨ ਦਿੱਤਾ ਗਿਆ। ਰਿਸ਼ਤੇਦਾਰਾਂ ਦੇ ਕਾਰ ਵਿਹਾਰ ਵੀ ਕੀਤੇ ਗਏ। ਰੋਟੀ ਦਾ ਇੰਤਜ਼ਾਮ ਹੋਰ ਵੀ ਵਧੀਆ ਸੀ। ਤਰ੍ਹਾਂ-ਤਰ੍ਹਾਂ ਦੀਆਂ ਸਬਜ਼ੀਆਂ, ਦਾਲਾਂ, ਚੌਲ, ਸਲਾਦ ਅਤੇ ਬਾਅਦ ਵਿੱਚ ਜਲੇਬੀਆਂ ਦਾ ਸਵਾਦ ਵੀ ਮਾਸੜ ਜੀ ਦੀ ਯਾਦ ਵਿੱਚ ਆਏ ਦੁਖੀ ਲੋਕਾਂ ਨੂੰ ਚਖਾਇਆ ਗਿਆ। ਘਰ ਵਾਲਿਆਂ ਵੱਲੋਂ ਇਹ ਯਕੀਨ ਕੀਤਾ ਗਿਆ ਕਿ ਕੋਈ ਬਿਨ੍ਹਾਂ ਰੋਟੀ ਖਾਧੇ ਨਾ ਚਲਾ ਜਾਵੇ ਨਹੀਂ ਤਾਂ ਮਾਸੜ ਜੀ ਦੀ ਆਤਮਾ ਨੂੰ ਸ਼ਾਂਤੀ ਨਹੀਂ ਮਿਲਣੀ। ਪਰ ਮੈਂ ਉਦਾਸ ਰਿਹਾ, ਰੋਟੀ ਖਾਣ ਤੋਂ ਬਾਅਦ ਤੁਰਨ ਵੇਲੇ ਪਰਿਵਾਰ ਦੇ ਮੁਖੀ ਦੇ ਮੋਢੇ 'ਤੇ ਹੱਥ ਰੱਖ ਕੇ ਮੈਂ ਕਿਹਾ, "ਬੱਸ ਬਈ ਜੋ ਹੋਣਾ ਸੀ ਹੋ ਗਿਐ, ਪਰ ਸੱਚ ਦੱਸ ਖਰਚਾ ਕਿੰਨਾ ਕੁ ਹੋ ਗਿਆ"। "ਬੱਸ ਲੱਖ ਦੇ ਲਾਗੇ-ਸ਼ਾਗੇ ਪਹੁੰਚ ਹੀ ਜਾਣੈ। ਉਸ ਨੇ ਉਦਾਸ ਜਿਹੇ ਮਨ ਨਾਲ ਉੱਤਰ ਦਿੱਤਾ। ਇਕੋ ਸਮੇਂ ਦੋ ਹਉਕੇ ਦੋ ਦਿਲਾਂ ਵਿੱਚੋਂ ਨਿਕਲੇ ਤੇ ਕਿਧਰੇ ਹਵਾ ਵਿੱਚ ਘੁਲ ਮਿਲ ਗਏ, ਪਹਿਲਾ ਮੇਰੇ ਦਿਲ ਵਿੱਚੋਂ ਤੇ ਦੂਸਰਾ ਮੇਰੇ ਮਾਸੜ ਯਾਰ ਦੀ ਪਈ ਨਿਰਜਿੰਦ ਸ਼ੀਸ਼ੀ ਵਿੱਚੋਂ।



94639-31517

## ਪੇਸ਼ ਕਦਮੀਆਂ.... ਅਰਨੀਵਾਲਾ ਫੁੱਲੂ ਖੇੜਾ 'ਚ ਬਿਖ਼ਰਿਆ ਬਸੰਤੀ ਰੰਗ

**ਇਕਾਈ ਮਲੋਟ : ਤਰਕਸ਼ੀਲ ਨਾਟਕ ਮੇਲਾ:** ਪਿੰਡ ਅਰਨੀਵਾਲਾ ਫੁੱਲੂਖੇੜਾ ਦੀ ਪੰਚਾਇਤ ਤੇ ਉੱਦਮੀ ਨੌਜਵਾਨਾਂ ਦੇ ਸਹਿਯੋਗ ਨਾਲ ਮਲੋਟ ਇਕਾਈ ਵੱਲੋਂ ਸ਼ਹੀਦ ਭਗਤ ਸਿੰਘ ਦੇ ਜਨਮ ਦਿਨ ਨੂੰ ਸਮਰਪਿਤ ਨਾਟਕ ਮੇਲਾ ਕਰਵਾਇਆ ਗਿਆ। ਮੇਲੇ ਵਿੱਚ ਨਾਟਕ, ਗੀਤ ਸੰਗੀਤ ਤੇ ਕੋਰੀਓਗ੍ਰਾਫ਼ੀਆਂ ਪੇਸ਼ ਕੀਤੀਆਂ ਗਈਆਂ। ਚੇਤਨਾ ਕਲਾ ਕੇਂਦਰ ਬਰਨਾਲਾ ਦੀ ਨਾਟਕ ਟੀਮ ਵੱਲੋਂ 'ਪ੍ਰੇਤ' ਤੇ 'ਮਿੱਟੀ ਰੁਦਨ ਕਰੇ' ਨਾਟਕਾਂ ਦੀ ਸਫ਼ਲ ਪੇਸ਼ਕਾਰੀ ਕੀਤੀ ਗਈ ਜਿਨ੍ਹਾਂ ਵਿੱਚ ਸਮਾਜ ਦੀਆਂ ਮੁਸ਼ਕਲਾਂ ਤੇ ਨਸ਼ਿਆਂ ਨਾਲ ਬਰਬਾਦ ਹੋ ਰਹੀ ਪੰਜਾਬ ਦੀ ਜਵਾਨੀ ਜਿਹੇ ਅਹਿਮ ਵਿਸ਼ਿਆਂ ਦਾ ਵਰਨਣ ਸੀ। ਨਾਟਕ ਟੀਮ ਵੱਲੋਂ ਪੇਸ਼ ਕੀਤੀ ਗਈ ਕੋਰੀਓਗ੍ਰਾਫ਼ੀ 'ਕਾਹਤੋਂ ਬੂਟ ਪਾਲਸ਼ਾਂ ਕਰੀਏ' ਨੇ ਵੀ ਦਰਸ਼ਕਾਂ ਨੂੰ ਬਹੁਤ ਪ੍ਰਭਾਵਿਤ ਕੀਤਾ। ਲੋਕ ਸੰਗੀਤ ਮੰਡਲੀ ਜੀਦਾ ਦੇ ਕਲਾਕਾਰਾਂ ਵੱਲੋਂ ਜਗਸੀਰ ਜੀਦਾ ਦੀ ਅਗਵਾਈ 'ਚ ਪੇਸ਼ ਕੀਤੀਆਂ ਗਈਆਂ ਲੋਕ ਬੋਲੀਆਂ, ਗੀਤਾਂ ਤੇ ਟੱਪਿਆਂ ਨੇ ਲੋਕਾਂ ਨੂੰ ਝੂਮਣ ਦੀ ਬਜਾਏ ਸੋਚਣ ਲਈ ਮਜਬੂਰ ਕੀਤਾ। ਹੱਕ ਮੰਗੀਏ ਬਰਾਬਰ ਦੇ, ਕਾਹਤੋਂ ਬੂਟ ਪਾਲਸ਼ਾਂ ਕਰੀਏ..., ਬਾਬੇ ਬੂਝੇ ਜਿਹਾ ਬੋਹੜ ਜਿਨ੍ਹਾਂ ਵੱਢਿਆ ਨੰਨ੍ਹੀ ਛਾਂ ਦੇ ਰੁੱਖ ਵੱਡਦੇ... ਵਰਗੇ ਗੀਤ ਦਰਸ਼ਕਾਂ ਦੇ ਧੁਰ ਅੰਦਰ ਤੱਕ ਲਹਿ ਗਏ। ਸੁਸਾਇਟੀ ਦੀ ਮਲੋਟ ਇਕਾਈ ਵੱਲੋਂ ਸਰਕਾਰੀ ਸੈਕੰਡਰੀ ਸਕੂਲ ਅਰਨੀਵਾਲਾ ਫੁੱਲੂ ਖੇੜਾ ਦੇ ਪੰਜਵੀਂ, ਅੱਠਵੀਂ, ਦਸਵੀਂ ਤੇ ਬਾਰ੍ਹਵੀਂ ਦੇ ਹੋਣਹਾਰ ਵਿਦਿਆਰਥੀਆਂ ਨੂੰ ਮੰਚ ਤੋਂ ਯਾਦਗਾਰੀ ਚਿੰਨ੍ਹਾਂ ਨਾਲ ਸਨਮਾਨਿਤ ਕਰਕੇ ਇੱਕ ਨਵੀਂ ਤੇ ਚੰਗੀ ਪਿਰਤ ਪਾਈ ਗਈ। ਮੇਲੇ ਦੀ ਸਫ਼ਲਤਾ ਲਈ ਹੋਰਨਾਂ ਤੋਂ ਇਲਾਵਾ ਨੌਜਵਾਨ ਪੰਚ ਕੰਵਰਜੰਗ ਸਿੰਘ, ਸੁਖਦੇਵ ਸਿੰਘ, ਰਮੇਸ਼ ਅਰਨੀਵਾਲਾ ਆਦਿ ਨੌਜਵਾਨਾਂ ਨੇ ਭਰਵਾਂ ਸਹਿਯੋਗ ਦਿੱਤਾ। ਤਰਕਸ਼ੀਲ ਪ੍ਰਦਰਸ਼ਨੀ ਤੇ ਬਖਸ਼ੀਸ਼ ਰੱਥੜੀਆਂ ਨੇ ਦਰਸ਼ਕਾਂ ਦੇ ਸ਼ੰਕੇ ਦੂਰ ਕੀਤੇ। ਮੇਲੇ ਦੌਰਾਨ ਗੁਰ ਨਾਨਕ ਪਬਲਿਕ ਸਕੂਲ ਫ਼ਤਹਿਪੁਰ ਮਨੀਆਂ ਦੇ ਬੱਚਿਆਂ ਨੇ ਸ਼ਹੀਦ ਭਗਤ ਸਿੰਘ ਦੀ ਘੋੜੀ ਪੇਸ਼ ਕਰਕੇ ਦਰਸ਼ਕਾਂ ਦਾ ਮਨ ਮੋਹ ਲਏ। ਸਮੁੱਚੇ ਮੇਲੇ ਦੌਰਾਨ ਮੰਚ ਸੰਚਾਲਨ ਦੀ ਜ਼ਿੰਮੇਵਾਰੀ ਤਰਕਸ਼ੀਲ ਆਗੂ ਬਿੰਦਰ ਖ਼ਿਓਵਾਲੀ ਨੇ ਬਾਖ਼ੂਬੀ ਨਿਭਾਈ। ਤਰਕਸ਼ੀਲਾਂ ਦੇ ਯਤਨ ਤੇ ਪਿੰਡ ਵਾਸੀਆਂ ਦੇ ਸਹਿਯੋਗ ਨਾਲ ਲੋਕਾਂ ਨੇ ਆਪਣੇ ਨਾਇਕ ਸ਼ਹੀਦ ਭਗਤ ਸਿੰਘ ਦੇ ਜਨਮ ਦਿਨ ਨੂੰ ਨਾਟਕਾਂ ਤੇ ਗੀਤਾਂ ਦੀ ਰੌਸ਼ਨੀ ਬਿਖ਼ੇਰਦੀ ਰਾਤ ਦੇ ਰੂਪ 'ਚ ਮਨਾਇਆ।

**ਰਮੇਸ਼ ਅਰਨੀਵਾਲਾ**

**ਇਕਾਈ ਅਬੋਹਰ: ਸੈਮੀਨਾਰ:** ਇਸ ਇਕਾਈ ਵੱਲੋਂ ਟੀਚਰ ਹੋਮ, ਅਬੋਹਰ ਵਿਖੇ 'ਜੋਤਿਸ਼ ਨਿਰਾ ਪਾਖੰਡ' ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ। ਜਿਸ ਵਿੱਚ ਮੁੱਖ ਬੁਲਾਰੇ ਵਜੋਂ ਪਹੁੰਚੇ ਸੁਰਜੀਤ ਦੌਧਰ ਨੇ ਦੱਸਿਆ ਕਿ ਗ੍ਰਹਿਆਂ ਦੀ ਚਾਲ ਤੇ ਸਥਿਤੀ ਦਾ ਮਨੁੱਖੀ ਜ਼ਿੰਦਗੀ ਤੇ ਕੋਈ ਅਸਰ ਨਹੀਂ ਪੈਂਦਾ। ਉਨ੍ਹਾਂ ਦੱਸਿਆ ਕਿ ਗ੍ਰਹਿਆਂ ਦੀ ਚਾਲ ਇੱਕ ਕੁਦਰਤੀ ਵਰਤਾਰਾ ਹੈ ਜੋ ਕਿਸੇ ਵੀ ਵਿਅਕਤੀ ਵਿਸ਼ੇਸ਼ ਦੀ ਨਿੱਜੀ ਜ਼ਿੰਦਗੀ ਨੂੰ ਪ੍ਰਭਾਵਿਤ ਨਹੀਂ ਕਰ ਸਕਦੀ। ਗ੍ਰਹਿਆਂ ਦੀ ਚਾਲ ਅਤੇ ਧਰਤੀ ਦੇ ਘੁੰਮਣ ਸਬੰਧੀ ਆਰੀਆ ਭੱਟ ਦੀ ਵਿਚਾਰਧਾਰਾ ਨੂੰ ਪਾਖੰਡੀ ਜੋਤਿਸ਼ੀਆਂ ਵੱਲੋਂ ਤੋੜ-ਮਰੋੜ ਕੇ ਪੇਸ਼ ਕੀਤਾ ਗਿਆ ਹੈ। ਸੈਮੀਨਾਰ ਦੀਆਂ ਕੁਝ ਗੱਲਾਂ ਜ਼ਿਕਰਯੋਗ ਰਹੀਆਂ। ਮਸਲਨ ਸੈਮੀਨਾਰ ਵਾਲੇ ਟੀਚਰ ਹੋਮ ਦਾ ਹਾਲ ਪੂਰਾ ਭਰਿਆ ਹੋਇਆ ਸੀ ਤੇ ਕੁਝ ਮੈਂਬਰਾਂ ਨੂੰ ਖੜ੍ਹੇ ਹੋ ਕੇ ਹੀ ਸੈਮੀਨਾਰ ਸੁਣਨਾ ਪਿਆ, ਸੈਮੀਨਾਰ 'ਚ ਪਹੁੰਚੇ ਜੋਤਿਸ਼ੀਆਂ ਨੇ ਮੁੱਖ ਵਕਤਾ ਸੁਰਜੀਤ ਦੌਧਰ ਨੂੰ ਫੋਨ ਕਰਕੇ ਧੰਨਵਾਦ ਕੀਤਾ ਕਿ ਸੈਮੀਨਾਰ ਵਧੀਆ ਸੀ। ਜਦ ਸੈਮੀਨਾਰ 'ਚ ਸ਼ਾਮਲ ਹੋਏ ਇੱਕ ਜੋਤਿਸ਼ੀ ਨੂੰ ਫੋਨ ਕਰਕੇ ਪੁੱਛਣ ਤੇ ਉਸ ਨੇ ਕਿਹਾ ਕਿ ਸੈਮੀਨਾਰ ਤਾਂ ਵਧੀਆ ਸੀ ਪਰ ਵਿਸ਼ਾ 'ਜੋਤਿਸ਼ ਨਿਰਾ ਪਾਖੰਡ' ਠੀਕ ਨਹੀਂ ਸੀ। ਉਸ ਜੋਤਿਸ਼ੀ ਅਨੁਸਾਰ ਜੋਤਿਸ਼ ਤਾਂ ਠੀਕ ਹੈ ਪਰ ਜੋਤਿਸ਼ੀ ਗਲਤ ਹਨ ਜਿਹੜੇ ਲੋਕਾਂ ਨੂੰ ਗੁੰਮਰਾਹ ਕਰਦੇ ਹਨ। ਸੈਮੀਨਾਰ ਦੌਰਾਨ ਜ਼ੋਨ ਫਾਜ਼ਿਲਕਾ ਦੇ ਜਥੇਬੰਦਕ ਮੁਖ਼ੀ ਪ੍ਰਵੀਨ ਜੰਡਵਾਲਾ, ਇਕਾਈ ਫਾਜ਼ਿਲਕਾ ਦੇ ਸੁਰਿੰਦਰ ਗੰਜੂਆਣਾ, ਸੁਖਦੇਵ ਝਲਾਰਾ ਅਬੋਹਰ, ਮੋਤੀ ਰਾਮ ਅਮਰਪੁਰਾ ਆਦਿ ਮੈਂਬਰਾਂ ਨੇ ਆਪਣੇ ਵਿਚਾਰ ਪੇਸ਼ ਕੀਤੇ ਜਦਕਿ ਜਗਦੀਸ਼ ਕਿੱਕਰ ਖੇੜਾ ਤੇ ਜਸਵਿੰਦਰ ਕਿੱਕਰ ਖੇੜ੍ਹਾ ਨੇ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ। ਇਕਾਈ ਅਬੋਹਰ ਦੇ ਜਥੇਬੰਦਕ ਮੁਖੀ ਗਨਪਤ ਰਾਮ ਨੇ ਸਾਰਿਆਂ ਦਾ ਧੰਨਵਾਦ ਕੀਤਾ ਜਦਕਿ ਸਟੇਟ ਕਾਰਵਾਈ ਕੁਲਜੀਤ ਡੰਗਰਖੇੜ੍ਹਾ ਨੇ ਨਿਭਾਈ।

**ਜਗਦੀਸ਼ ਕਿੱਕਰਖੇੜ੍ਹਾ**

**ਜ਼ੋਨ ਫਾਜ਼ਿਲਕਾ:**

**ਇਕਾਈ ਮੁਕਤਸਰ-ਲੱਖੇਵਾਲੀ: ਪਰਮਵੀਰ ਚੱਕਰ ਦਾ ਮੰਚਨ:** ਇਸ ਇਕਾਈ ਵੱਲੋਂ 5 ਸਤੰਬਰ ਦੀ ਸ਼ਾਮ ਨੂੰ ਯੁੱਗ ਕਵੀ ਪਾਸ਼ ਦੇ ਜਨਮ ਦਿਵਸ ਨੂੰ ਸਮਰਪਿਤ ਮੁਕਤਸਰ ਦੇ ਬਾਵਾ ਨਿਹਾਲ ਸਿੰਘ ਕਾਲਿਜ ਆਫ਼ ਐਜੂਕੇਸ਼ਨ ਵਿਖੇ ਡਾ. ਸਾਹਿਬ ਸਿੰਘ ਦਾ ਨਾਟਕ ਪਰਮਵੀਰ ਚੱਕਰ ਕਰਵਾਇਆ ਗਿਆ। ਸਮਾਗਮ ਦੀ ਸ਼ੁਰੂਆਤ ਸੁਖਦੇਵ ਮਲੂਕਪੁਰਾ ਵੱਲੋਂ ਵਿਖਾਏ ਗਏ ਜਾਦੂ ਦੇ



##  ਬਠਿੰਡਾ ਦਾ ਤਰਕਸ਼ੀਲ ਭਵਨ ਸ਼ਹੀਦ ਭਗਤ ਸਿੰਘ ਦੀ ਯਾਦ ਨੂੰ ਸਮਰਪਿਤ

ਟ੍ਰਿਕਾਂ ਨਾਲ ਹੋਈ। ਅਦਾਕਾਰ ਮੰਚ ਮੁਹਾਲੀ ਵੱਲੋਂ ਡਾ. ਸਾਹਿਬ ਸਿੰਘ ਦੀ ਨਿਰਦੇਸ਼ਨਾ ਹੇਠ ਪ੍ਰਸਿੱਧ ਨਾਟਕ 'ਪਰਮਵੀਰ ਚੱਕਰ' ਦਾ ਸਫ਼ਲ ਮੰਚਨ ਕੀਤਾ ਗਿਆ, ਜਿਸ ਵਿੱਚ ਜੰਗ 'ਚ ਸ਼ਹੀਦ ਹੋਏ ਇੱਕ ਫ਼ੌਜੀ ਦੇ ਪਰਿਵਾਰ ਦੀ ਤਰਸਯੋਗ ਹਾਲਤ ਨੂੰ ਬਿਆਨਦਿਆਂ ਆਮ ਲੋਕਾਂ ਦੀ ਸਰਕਾਰੀ ਦਫ਼ਤਰਾਂ 'ਚ ਹੁੰਦੀ ਖੱਜਲ ਖੁਆਰੀ ਤੇ ਰਾਜ ਕਰਨ ਵਾਲਿਆਂ ਦੀ ਬੇਈਮਾਨੀ ਦਾ ਖ਼ੂਬਸੂਰਤ ਵਰਨਣ ਕੀਤਾ ਗਿਆ ਸੀ। ਡੇਢ ਘੰਟਾ ਲੰਬੇ ਨਾਟਕ ਨੂੰ ਸੈਂਕੜੇ ਦਰਸ਼ਕਾਂ ਨੇ ਨੀਝ ਨਾਲ ਤੱਕਿਆ। ਨਾਟਕ ਦੀ ਸਮਾਪਤੀ ਤੇ ਸੁਸਾਇਟੀ ਵੱਲੋਂ ਡਾ. ਸਾਹਿਬ ਸਿੰਘ ਨੂੰ ਪੰਜਾਬੀ ਨਾਟਕ ਦੇ ਖ਼ੇਤਰ 'ਚ ਪਾਏ ਜਾ ਰਹੇ ਉਸਾਰੂ ਯੋਗਦਾਨ ਬਦਲੇ ਮਾਣ ਪੱਤਰ ਦੇ ਕੇ ਸਨਮਾਨਿਤ ਕੀਤਾ ਗਿਆ। ਨਾਟਕ ਸਮਾਰੋਹ ਦੀ ਸਫ਼ਲਤਾ ਲਈ ਬੂਟਾ ਸਿੰਘ ਵਾਕਫ਼, ਦੀਪਕ ਸੋਨੀ ਤੇ ਰਾਮ ਸਵਰਨ ਲੱਖੇਵਾਲੀ ਨੇ ਭਰਵਾਂ ਯੋਗਦਾਨ ਪਾਇਆ। ਸੁਸਾਇਟੀ ਵੱਲੋਂ ਬਾਵਾ ਨਿਹਾਲ ਸਿੰਘ ਕਾਲਿਜ ਦੇ ਸਰਪ੍ਰਸਤ ਸ਼੍ਰੀ ਰਾਣਾ ਬਾਵਾ ਦਾ ਵੀ ਧੰਨਵਾਦ ਕੀਤਾ ਗਿਆ। ਸਮਾਰੋਹ 'ਚ ਹੋਰਨਾਂ ਤੋਂ ਇਲਾਵਾ ਪ੍ਰੋ. ਲੋਕ ਨਾਥ, ਹਰਮੀਤ ਸਿੰਘ ਬੇਦੀ, ਨੀਰਜ ਪਟੇਲ, ਬਲਦੇਵ ਸਿੰਘ ਆਜ਼ਾਦ, ਜਸਵਿੰਦਰ ਸਿੰਘ ਝਬੇਲਵਾਲੀ, ਬਲਦੇਵ ਸਿੰਘ ਲੱਧੂਵਾਲਾ, ਡਾ. ਰਾਜਬਿੰਦਰ ਸਿੰਘ ਸੂਰੇਵਾਲੀਆ ਆਦਿ ਸਖਸ਼ੀਅਤਾਂ ਵੀ ਹਾਜ਼ਰ ਸਨ।

**ਬੂਟਾ ਸਿੰਘ ਵਾਕਫ਼**

**ਜ਼ੋਨ ਬਠਿੰਡਾ: ਇਕਾਈ ਬਠਿੰਡਾ:**

* ਪਿੰਡ ਰਾਏ ਕੇ ਕਲਾਂ ਦੇ ਮੇਲੇ ਤੇ ਪੋਸਟਰ ਪ੍ਰਦਰਸ਼ਨੀ ਤੇ ਤਰਕਸ਼ੀਲ ਸਾਹਿਤ ਦੇ ਸਟਾਲ ਲਗਾ ਕੇ ਬਿਕਰਮਜੀਤ, ਰਾਮ ਸਿੰਘ ਨਿਰਮਾਣ ਤੇ ਮਾ. ਗੁਰਸੇਵਕ ਸਿੰਘ ਘੁੱਦਾ ਨੇ ਲੋਕਾਂ ਨੂੰ ਜਾਗਰੂਕ ਕੀਤਾ।

* ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ ਤੇ ਪਿੰਡ ਵਿਰਕ ਖ਼ੁਰਦ ਤੇ ਵਿਰਕ ਕਲਾਂ ਦੇ ਹਾਈ ਤੇ ਸੈਕੰਡਰੀ ਸਕੂਲ 'ਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ ਜਿਨ੍ਹਾਂ 'ਚ ਭਾਗ ਸਿੰਘ ਚੁੱਘੇ ਕਲਾਂ ਤੇ ਜੋਗਿੰਦਰ ਸਿੰਘ ਸਰਦਾਰਗੜ੍ਹ ਦਾ ਭਰਵਾਂ ਯੋਗਦਾਨ ਰਿਹਾ।

* ਬਠਿੰਡਾ ਵਿਖੇ ਯੂਨਾਈਟਡ ਵੈੱਲਫੇਅਰ ਸੁਸਾਇਟੀ ਵੱਲੋਂ ਖ਼ੂਨਦਾਨੀਆਂ ਦੇ ਸਲਾਨਾ ਮੇਲੇ 'ਚ ਬਿਕਰਮਜੀਤ, ਹਰਿੰਦਰ ਕੁਮਾਰ, ਵਿਜੈ ਕੁਮਾਰ, ਹਾਕਮ ਸਿੰਘ, ਬਲਜਿੰਦਰ, ਹਰਨੇਕ ਸਿੰਘ, ਗਿਆਨ ਸਿੰਘ ਤੇ ਕੁਲਵੰਤ ਸਿੰਘ ਨੇ ਤਰਕਸ਼ੀਲ ਪ੍ਰਦਰਸ਼ਨੀ ਤੇ ਸਾਹਿਤ ਦੇ ਸਟਾਲ ਲਗਾ ਕੇ ਯੋਗਦਾਨ ਦਿੱਤਾ।

* ਕੌਮੀ ਵਿਗਿਆਨ ਦਿਵਸ ਤੇ ਦੇਸ ਰਾਜ ਸੀਨੀਆ ਸੈਕੰਡਰੀ ਸਕੂਲ, ਬਠਿੰਡਾ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿੱਚ ਕੁਲਵੰਤ ਸਿੰਘ ਨੇ ਜਾਦੂ ਦੇ ਖ਼ੇਲ੍ਹ ਵਿਖਾਏ ਤੇ ਜ਼ੋਨ ਪ੍ਰਧਾਨ ਰਣਜੀਤ ਸਿੰਘ ਨੇ ਵਿਚਾਰ ਪੇਸ਼ ਕੀਤੇ।

* ਰਾਮਪੁਰਾ ਵਿਖੇ ਲੱਗੇ ਐੱਨ.ਐੱਸ.ਸੀ. ਕੈਂਪ 'ਚ ਇਕਾਈ ਵੱਲੋਂ ਪ੍ਰੋਗਰਾਮ ਪੇਸ਼ ਕੀਤਾ ਗਿਆ। ਜਿਸ 'ਚ ਕੁਲਵੰਤ ਸਿੰਘ, ਰਣਜੀਤ ਸਿੰਘ ਤੇ ਆਰ.ਐੱਸ. ਕੋਹਿਨੂਰ ਨੇ ਭਰਵਾਂ ਯੋਗਦਾਨ ਦਿੱਤਾ।

**ਤਰਕਸ਼ੀਲ ਭਵਨ ਦਾ ਸਮਰਪਣ:** ਬਠਿੰਡਾ ਇਕਾਈ ਵੱਲੋਂ ਉਸਾਰਿਆ ਗਿਆ ਸ਼ਹੀਦ ਭਗਤ ਸਿੰਘ ਯਾਦਗਾਰੀ ਤਰਕਸ਼ੀਲ ਭਵਨ ਉਸ ਨਾਇਕ ਦੇ ਜਨਮ ਦਿਵਸ ਤੇ ਉਸ ਦੇ ਵਿਚਾਰਾਂ ਨੂੰ ਸਮਰਪਿਤ ਕੀਤਾ ਗਿਆ ਜਿਸ ਦਾ ਉਦਘਾਟਨ ਨਗਰ ਨਿਗਮ ਬਠਿੰਡਾ ਦੇ ਮੇਅਰ ਬਲਜੀਤ ਸਿੰਘ ਬੀੜ ਬਹਿਮਣ ਨੇ ਕੀਤਾ। ਇਸ ਮੌਕੇ ਤੇ ਤਰਕਸ਼ੀਲ ਪ੍ਰੋਗਰਾਮ ਵੀ ਪੇਸ਼ ਕੀਤਾ ਗਿਆ। ਜਿਸ 'ਚ ਕੋਰੀਓਗ੍ਰਾਫੀਆਂ ਦੇ ਨਾਲ-ਨਾਲ ਤਰਕਸ਼ੀਲ ਆਗੂਆਂ ਨੇ ਵੀ ਆਪਣੇ ਵਿਚਾਰ ਰੱਖੇ। ਇਸ ਸਮਾਰੋਹ 'ਚ ਸੁਸਾਇਟੀ ਦੇ ਸੂਬਾਈ ਜਥੇਬੰਦਕ ਮੁਖੀ ਰਾਜਿੰਦਰ ਭਦੌੜ ਨੇ ਸ਼ਿਰਕਤ ਕੀਤੀ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਬਲਦੇਵ ਸਿੰਘ ਬਠਿੰਡਾ ਨੇ ਨਿਭਾਈ।

**ਬੁਰਜ ਭੰਗੂ: ਸੈਮੀਨਾਰ:** ਨਵੀਂ ਬਣੀ ਇਸ ਇਕਾਈ ਵੱਲੋਂ ਕ੍ਰਿਸ਼ੀ ਵਿਗਿਆਨ ਕੇਂਦਰ ਸਿਰਸਾ ਵਿਖੇ 'ਜੋਤਿਸ਼ ਨਿਰਾ ਪਾਖੰਡ' ਵਿਸ਼ੇ ਉੱਪਰ ਇੱਕ ਸੈਮੀਨਾਰ ਕਰਵਾਇਆ ਗਿਆ। ਸੈਮੀਨਾਰ ਦੇ ਪ੍ਰਮੁੱਖ਼ ਵਕਤਾ ਸੁਰਜੀਤ ਸਿੰਘ ਦੌਧਰ ਸਨ। ਉਨ੍ਹਾਂ ਜੋਤਿਸ਼ ਦੇ ਫਰਾਡ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ ਤੇ ਜਨਮ ਕੁੰਡਲੀ ਆਦਿ ਬਾਰੇ ਅੰਕੜਿਆਂ ਸਮੇਤ ਦੱਸਿਆ। ਉਨ੍ਹਾਂ ਕਿਹਾ ਕਿ ਜੋਤਿਸ਼ ਨੂੰ ਕਦੇ ਵੀ ਠੀਕ ਨਹੀਂ ਠਹਿਰਾਇਆ ਜਾ ਸਕਦਾ। ਇਸ ਦਾ ਮਨੁੱਖ਼ ਦੀ ਜ਼ਿੰਦਗੀ ਤੇ ਕਾਰੋਬਾਰ ਉੱਪਰ ਕੋਈ ਅਸਰ ਨਹੀਂ ਹੁੰਦਾ। ਉਨ੍ਹਾਂ ਕਿਹਾ ਕਿ ਦੁਨੀਆਂ ਦੇ ਸਾਰੇ ਦੇਸ਼ਾਂ 'ਚ ਹਾਲਤਾਂ ਭਿੰਨ-ਭਿੰਨ ਪ੍ਰਕਾਰ ਦੀਆਂ ਹਨ ਤੇ ਦੁਨੀਆਂ ਦੇ ਸਾਰੇ ਲੋਕਾਂ ਨੂੰ ਨੌ ਰਾਸ਼ੀਆਂ 'ਚ ਵੰਡਣਾ ਗਲਤ ਹੈ। ਸਮਾਰੋਹ ਦੌਰਾਨ ਸੁਤੰਤਰ ਭਾਰਤੀ ਨੇ ਯੁੱਗ ਕਵੀ ਪਾਸ਼ ਦੀਆਂ ਕਵਿਤਾਵਾਂ ਦਾ ਗਾਇਨ ਕੀਤਾ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਜਸਵੰਤ ਸਿੰਘ ਪਟਵਾਰੀ ਨੇ ਨਿਭਾਈ। ਸੈਮੀਨਾਰ ਦੀ ਸਫ਼ਲਤਾ ਲਈ ਬੁਰਜ ਭੰਗੂ ਇਕਾਈ ਦੇ ਉੱਦਮੀ ਕਾਮਿਆਂ ਸਤਨਾਮ ਫੱਗੂ, ਤਾਰਾ ਚੰਦ ਤੇ ਬਲਜਿੰਦਰ ਸਿੰਘ ਨੇ ਸਰਾਹੁਣਯੋਗ ਕੰਮ ਕੀਤਾ।

## □□□ ਬਾਬਾ ਫਰੀਦ ਮੇਲੇ ਤੇ ਗੁਰਸ਼ਰਨ ਭਾਅ ਜੀ ਦਾ ਸਨਮਾਨ

ਅਜਾਇਬ ਜਲਾਲਆਣਾ ਨੇ ਸੈਮੀਨਾਰ 'ਚ ਤਰਕਸ਼ੀਲ ਪ੍ਰਦਰਸ਼ਨੀ ਲਗਾਈ।

**ਮਾਸਟਰ ਸਵਰਨ ਸਿੰਘ, ਬੁਰਜ ਭੰਗੂ**

**ਇਕਾਈ ਕਾਲਾਂਵਾਲੀ: ਸਕੂਲ ਪ੍ਰੋਗਰਾਮ:** ਇਸ ਇਕਾਈ ਵੱਲੋਂ 21 ਅਗਸਤ ਨੂੰ ਸਰਕਾਰੀ ਹਾਈ ਸਕੂਲ ਥਰਾਜ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਸ਼ੁਰੂਆਤ 'ਚ ਮਾਸਟਰ ਸ਼ਮਸ਼ੇਰ ਸਿੰਘ ਨੇ ਤਰਕਸ਼ੀਲ ਸੁਸਾਇਟੀ ਦੇ ਉਦੇਸ਼ ਤੇ ਸਰਗਰਮੀਆਂ ਬਾਰੇ ਵਿਸਥਾਰ ਨਾਲ ਦੱਸਿਆ। ਜਗਦੀਸ਼ ਸਿੰਘਪੁਰਾ ਤੇ ਅਜਾਇਬ ਜਲਾਲਆਣਾ ਨੇ ਜਾਦੂ ਦੇ ਖ਼ੇਲ੍ਹ ਵਿਖਾ ਕੇ ਜਾਦੂ ਪ੍ਰਤੀ ਪਾਏ ਜਾਂਦੇ ਭਰਮ ਭੁਲੇਖੇ ਦੂਰ ਕੀਤਾ ਤੇ ਦਰਸ਼ਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਇਸ ਪ੍ਰੋਗਰਾਮ 'ਚ ਭੰਗੂ ਇਕਾਈ ਦੇ ਪ੍ਰਧਾਨ ਮਾਸਟਰ ਸਵਰਨ ਸਿੰਘ ਤੇ ਮਾਸਟਰ ਸਤਨਾਮ ਫ਼ੱਗੂ ਦਾ ਵੀ ਵਿਸ਼ੇਸ਼ ਸਹਿਯੋਗ ਰਿਹਾ।

**ਅਜਾਇਬ ਜਲਾਲਆਣਾ**

**ਇਕਾਈ ਫਰੀਦਕੋਟ:**

**ਬਾਬਾ ਫਰੀਦ ਮੇਲਾ:** 20 ਸਤੰਬਰ ਨੂੰ ਇੱਕ ਵਿਸ਼ਾਲ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਜਿਸ ਦੀ ਪ੍ਰਧਾਨਗੀ ਨਾਟਕਕਾਰ ਗੁਰਸ਼ਰਨ ਸਿੰਘ (ਮੰਨਾ ਸਿੰਘ) ਨੇ ਕੀਤੀ। ਸਥਾਨਕ ਅਮਰ ਆਸ਼ਰਮ ਵਿੱਚ ਪੂਰਾ ਦਿਨ ਚੱਲੇ ਇਸ ਮੇਲੇ ਵਿੱਚ ਸੂਬਾ ਆਗੂ ਮਾਸਟਰ ਰਜਿੰਦਰ ਭਦੌੜ, ਭੂਰਾ ਸਿੰਘ ਮਹਿਮਾ ਸਰਜਾ, ਰਾਮ ਸਵਰਨ ਲੱਖੇਵਾਲੀ, ਰਣਜੀਤ ਮੋਠਾਂਵਾਲੀ ਨੇ ਸੰਬੋਧਨ ਕੀਤਾ। ਲੋਕ ਕਲਾ ਮੰਚ ਮੁੱਲਾਂਪੁਰ ਵੱਲੋਂ ਨਾਟਕ 'ਪ੍ਰੇਤ ਕਨੇਡਾ ਆਏ' ਤੇ 'ਦੇਵ ਪੁਰਸ਼ ਹਾਰ ਗਏ' ਖੇਡੇ ਗਏ। ਮੇਲੇ ਵਿੱਚ ਮੁੱਖ ਮਹਿਮਾਨ ਵਜੋਂ ਪਹੁੰਚੇ ਲੋਕ ਨਾਟਕਕਾਰ ਗੁਰਸ਼ਰਨ ਭਾਅਜੀ ਨੂੰ ਇਕਾਈ ਵੱਲੋਂ ਸਨਮਾਨਿਤ ਕੀਤਾ ਗਿਆ। ਉਨ੍ਹਾ ਕਿਹਾ ਕਿ ਅੱਜ ਦੇ ਸਮੇਂ ਦੀ ਲੋੜ ਬਰਾਬਰੀ ਦਾ ਸਮਾਜ ਹੈ। ਮੇਲੇ ਦੀ ਸਫ਼ਲਤਾ ਲਈ ਹੋਰਨਾਂ ਤੋਂ ਇਲਾਵਾ ਅਵਤਾਰ ਗੋਂਦਾਰਾ, ਸੁਖਚੈਨ ਸਿੰਘ ਸੇਖਾ, ਗੁਰਤੇਜ ਸਿੰਘ ਚੱਕ ਕਲਿਆਣ, ਰਘੁਬੀਰ ਸਿੰਘ, ਜਗਸੀਰ ਸਿੰਘ, ਨੰਬਰਦਾਰ ਬਿਕਰਮਜੀਤ ਸਿੰਘ, ਜਗਪਾਲ ਸਿੰਘ ਮਾਹਲਾ ਕਲਾਂ, ਕੁਲਦੀਪ ਸਿੰਘ ਗੋਲੇਵਾਲਾ, ਲਖਵਿੰਦਰ ਸੁੱਖੀ, ਜੁਗਰਾਜ ਸਿੰਘ ਕੰਗ, ਦਲਜੀਤ ਸਿੰਘ, ਨਵਦੀਪ ਲੰਡੇ, ਹੈਡਮਾਸਟਰ ਸੁਖਦੇਵ ਸਿੰਘ ਭਲੂਰ ਆਦਿ ਦਾ ਵਿਸ਼ੇਸ਼ ਸਹਿਯੋਗ ਰਿਹਾ। ਮੰਚ ਸੰਚਾਲਨ ਨਿਰਮਲ ਪਟਵਾਰੀ ਨੇ ਕੀਤਾ।

**ਗਿੰਦਰ ਕਿਲਾ ਨੌ**

**ਜ਼ੋਨ ਪਟਿਆਲਾ: ਇਕਾਈ ਪਟਿਆਲਾ: ਸੈਮੀਨਾਰ:** 16 ਅਗਸਤ ਨੂੰ ਪਾਣੀ ਦੀ ਸੰਭਾਲ ਵਿਸ਼ੇ ਤੇ ਵਿਚਾਰ ਚਰਚਾ ਕਰਵਾਈ ਗਈ। ਇਸ ਮੌਕੇ ਬੋਲਦਿਆਂ ਇੰਜ. ਕੁਲਦੀਪ ਸਿੰਘ ਨੇ ਕਿਹਾ ਕਿ ਪੰਜਾਬ ਵਿੱਚ 1982 'ਚ ਕੀਤੇ ਗਏ ਸਰਵੇ ਅਨੁਸਾਰ 3 ਪ੍ਰਤੀਸ਼ਤ ਰਕਬਾ ਨਾ ਪੀਣਯੋਗ ਪਾਣੀ ਹੇਠ ਸੀ ਪਰ 2004 ਵਿੱਚ ਹੋਏ ਸਰਵੇ ਅਨੁਸਾਰ ਪੰਜਾਬ ਦੀ ਧਰਤੀ ਹੇਠਲਾ ਪਾਣੀ 90 ਪ੍ਰਤੀਸ਼ਤ ਖਰਾਬ ਹੋ ਚੁੱਕਾ ਹੈ ਜੋ ਪੀਣ- ਯੋਗ ਨਹੀਂ ਹੈ ਤੇ ਸਥਿਤੀ ਕਿਸੇ ਵੇਲੇ ਵਿਸਫੋਟਕ ਬਣ ਸਕਦੀ ਹੈ। ਪ੍ਰੋਗਰਾਮ ਵਿੱਚ ਹੋਰਨਾਂ ਤੋਂ ਇਲਾਵਾ ਸੁਖਵਿੰਦਰ ਸਿੰਘ ਹਰਦੀਪ ਸਿੰਘ ਸਨੌਰ, ਲਾਭ ਸਿੰਘ, ਰਾਮ ਸਿੰਘ ਬੰਗ, ਸੁਰਿੰਦਰ ਪਾਲ, ਦਰਸ਼ਨ ਸਿੰਘ, , ਧਵਨ ਸਪਰਾ, ਅਮਰਜੀਤ ਸਿੰਘ ਜਾਗਦੇ ਰਹੋ, ਰਾਮ ਕੁਮਾਰ, ਰਮਨੀਕ ਸਿੰਘ, ਸਾਹਿਲ ਨੇ ਵੀ ਸਮੂਲੀਅਤ ਕੀਤੀ।

**ਨਾਟਕ ਮੇਲਾ:** ਪਿੰਡ ਅਸਰਪੁਰ ਚੁਪਕੀ ਵਿਖੇ 9 ਸਤੰਬਰ ਨੂੰ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਜਿਸ ਵਿੱਚ ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਦੀ ਨਾਟਕ ਟੀਮ ਵੱਲੋਂ ਨਾਟਕ ' ਪ੍ਰੇਤ ਕਨੇਡਾ ਦੇ ਅਤੇ ਮਿੱਟੀ ਰੁਦਨ ਕਰੇ ਖੇਡੇ ਗਏ। ਇਸ ਮੇਲੇ ਵਿੱਚ ਮੈਂ ਧਰਤੀ ਪੰਜਾਬ ਦੀ ਕੋਰੀਓਗਰਾਫੀ ਬੜੇ ਹੀ ਸੰਵੇਦਨ ਢੰਗ ਨਾਲ ਪੇਸ਼ ਕੀਤੀ ਗਈ। ਮੇਲੇ ਦੀ ਸ਼ੁਰੂਆਤ ਵਿੱਚ ਪਟਿਆਲਾ ਜੋਨ ਦੇ ਤਰਕਸ਼ੀਲ ਆਗੂ ਲਾਭ ਸਿੰਘ ਵੱਲੋਂ ਅੱਖਾਂ ਤੇ ਪੱਟੀ ਬੰਨ੍ਹ ਕੇ 10 ਪਿੰਡਾਂ 'ਚ ਮੋਟਰ ਸਾਈਕਲ ਤੇ ਸਵਾਰ ਹੋ ਕੇ ਚੱਕਰ ਲਾਇਆ ਗਿਆ, ਜਿਸ ਨੂੰ ਦੇਖ ਕੇ ਪਿੰਡਾਂ ਦੇ ਲੋਕ ਹੈਰਾਨ ਰਹਿ ਗਏ। ਤਰਕਸ਼ੀਲ ਆਗੂ ਰਾਮ ਕੁਮਾਰ ਨੇ ਜਾਦੂ ਦੇ ਖ਼ੇਲ ਵਿਖਾ ਕੇ ਲੋਕਾਂ ਦੇ ਭਰਮ ਭੁਲੇਖੇ ਦੂਰ ਕੀਤੇ। ਮੇਲੇ ਦੀ ਸਫ਼ਲਤਾ ਲਈ ਗਰਾਮ ਪੰਚਾਇਤ ਅਸਰਪੁਰ ਚੁਪਕੀ ਅਤੇ ਸ੍ਰੀ. ਬਲਵਿੰਦਰ ਸਿੰਘ ਤੇ ਬਹੁਤ ਸਾਰੇ ਸਾਥੀਆਂ ਨੇ ਸਹਿਯੋਗ ਦਿੱਤਾ।

**ਤਰਕਸ਼ੀਲ ਪ੍ਰੋਗਰਾਮ:** ਬੱਚਿਆਂ ਨੂੰ ਵਿਗਿਆਨਕ ਵਿਚਾਰਧਾਰਾ ਨਾਲ ਲੈਸ ਕਰਨ ਲਈ 18 ਸਤੰਬਰ ਨੂੰ ਸੰਤ ਕਿਰਪਾਲ ਸਿੰਘ ਸੇਵਾ ਪੰਥੀ ਸੀਨੀਅਰ ਸੈਕੰਡਰੀ ਸਕੂਲ ਨੀਲੋਂ ਵਿਖੇ ਇਕ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ, ਜਿਸ ਵਿੱਚ ਰਾਮ ਕੁਮਾਰ ਨੇ ਜਾਦੂ ਦੇ ਟ੍ਰਿਕਾਂ ਰਾਹੀਂ ਵਿਦਿਆਰਥੀਆਂ ਅਤੇ ਅਧਿਆਪਕਾਂ ਦਾ ਗਿਆਨ ਭਰਪੂਰ ਮਨੋਰੰਜਨ ਤਾਂ ਕੀਤਾ ਹੀ ਗਿਆ ਪਰ ਨਾਲ ਹੀ ਉਨ੍ਹਾਂ ਦੇ ਦਿਲਾਂ ਵਿੱਚੋਂ ਪਏ ਅੰਧ-ਵਿਸ਼ਵਾਸਾਂ ਦੇ ਸ਼ੰਕੇ ਵੀ ਦੂਰ ਕੀਤੇ। ਇਸ ਮੌਕੇ ਤਰਕਸ਼ੀਲ ਆਗੂ ਰਮਨੀਕ ਸਿੰਘ ਅਤੇ ਰਾਮ ਸਿੰਘ ਬੰਗ ਨੇ ਵੀ ਆਪਣੇ ਵਿਚਾਰ ਰੱਖੇ।



## □□□ ਅਨੂਪਗੜ੍ਹ ਪਹੁੰਚੀਆਂ ਤਰਕਸ਼ੀਲ ਲਹਿਰ ਦੀਆਂ ਕਿਰਨਾਂ

**ਸੈਮੀਨਾਰ:** 20 ਸਤੰਬਰ ਨੂੰ ਤਰਕਸ਼ੀਲ ਹਾਲ ਵਿੱਚ ਜੋਤਿਸ਼ ਅਤੇ ਮਨੁੱਖ ਵਿਸ਼ੇ ਤੇ ਇਕ ਵਿਚਾਰ-ਚਰਚਾ ਕਰਵਾਈ ਗਈ। ਇਸ ਵਿਚਾਰ ਚਰਚਾ ਵਿੱਚ ਇਹ ਗੱਲ ਉਭਰ ਕੇ ਆਈ ਕਿ ਜੋਤਿਸ਼ੀਆਂ ਦੁਆਰਾ ਲੋਕਾਂ ਨੂੰ ਗੁੰਮਰਾਹ ਕਰਨ ਲਈ 9 ਗ੍ਰਹਿਾਂ ਦੀ ਕਾਢ ਗੈਰ-ਵਿਗਿਆਨਕ ਹੈ , ਜਿਸ ਵਿੱਚ ਰਾਹੂ ਤੇ ਕੇਤੂ ਨੂੰ ਬਿਨਾ ਕਿਸੇ ਅਧਾਰ ਦੇ ਗ੍ਰਹਿ ਮੰਨ ਲਿਆ ਗਿਆ ਹੈ ਪਰ ਧਰਤੀ, ਜਿਸ ਤੇ ਮਨੁੱਖ ਦਾ ਸਾਰਾ ਜੀਵਨ ਨਿਰਭਰ ਕਰਦਾ ਹੈ ਨੂੰ ਗ੍ਰਹਿ ਨਹੀਂ ਸਵੀਕਾਰਿਆ ਗਿਆ ਜੋ ਕਿ ਜੋਤਿਸ਼ ਵਿਦਿਆ ਦੇ ਸੰਕੇ ਖੜੇ ਕਰਦੀ ਹੈ। ਇਸ ਮੌਕੇ ਤਰਕਸ਼ੀਲ ਆਗੂ ਹਰਚੰਦ ਭਿੰਡਰ ਨੇ ਜੋਤਿਸ਼ ਸਬੰਧੀ ਆਪਣਾ ਪੇਪਰ ਪੜ੍ਹਿਆ ਜਿਸ ਰਾਹੀਂ ਜੋਤਿਸ਼ ਦੇ ਝੂਠੇ ਹੋਣ ਦੇ ਤੱਥ ਪੇਸ਼ ਕੀਤੇ ਗਏ। ਵਿਚਾਰ ਚਰਚਾ 'ਚ ਹੋਰਨਾਂ ਤੋਂ ਇਲਾਵਾ ਚਰਨਜੀਤ ਪਟਵਾਰੀ ਹਰਦੀਪ ਸਿੰਘ ਸਨੌਰ, ਲਾਭ ਸਿੰਘ, ਰਾਮ ਸਿੰਘ ਬੰਗ, ਸੁਰਿੰਦਰ ਪਾਲ, ਦਰਸ਼ਨ ਸਿੰਘ, ਹਰਿਦੱਤ, ਧਵਨ ਸਪਰਾ, ਅਮਰਜੀਤ ਸਿੰਘ ਜਾਗਦੇ ਰਹੋ, ਰਾਮ ਕੁਮਾਰ, ਰਮਨੀਕ ਸਿੰਘ, ਸੁਖਵਿੰਦਰ ਸਿੰਘ, ਸਾਹਿਲ ਆਦਿ ਨੇ ਵੀ ਹਿੱਸਾ ਲਿਆ।

**ਰਾਮ ਸਿੰਘ ਬੰਗ, ਪਟਿਆਲਾ**

**ਨਾਟਕ ਮੇਲਾ ਅਨੂਪਗੜ੍ਹ:** ਇਸ ਇਕਾਈ ਵੱਲੋਂ ਸ਼ਹੀਦ ਭਗਤ ਵਿਚਾਰ ਮੰਚ ਅਨੂਪਗੜ੍ਹ (ਰਾਜਸਥਾਨ) ਦੇ ਸਹਿਯੋਗ ਸਦਕਾ ਜਨਤਕ ਪਾਰਕ ਵਿੱਚ ਸ਼ਹੀਦ-ਏ-ਆਜ਼ਮ ਭਗਤ ਸਿੰਘ ਦੇ ਜਨਮ ਦਿਨ ਨੂੰ ਸਮਰਪਿਤ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। 28 ਸਤੰਬਰ ਨੂੰ ਕਰਵਾਏ ਗਏ ਇਸ ਤਰਕਸ਼ੀਲ ਮੇਲੇ ਵਿੱਚ ਅਨੂਪਗੜ੍ਹ ਦੇ ਵਸਨੀਕ ਕਾਰਜ ਸਿੰਘ ਅਤੇ ਲਵਲੀ ਸਿੰਘ ਮਾਨ ਦੇ ਸਹਿਯੋਗ ਨਾਲ ਵਿਸ਼ਾਲ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਇਸ ਤੋਂ ਬਾਅਦ ਲੋਕ ਕਲਾ ਮੰਚ ਮੁੱਲਾਂਪੁਰ ਵੱਲੋਂ ਭਗਤ ਸਿੰਘ ਨੂੰ ਸਮਰਪਿਤ ਨਾਟਕ 'ਮੈਂ ਫਿਰ ਆਵਾਂਗਾ' ਅਤੇ 'ਮਿੱਟੀ ਰੁਦਨ ਕਰੇ' ਪੇਸ਼ ਕੀਤੇ ਗਏ। ਸੁਖਦੇਵ ਮਲੂਕਪੁਰੀ ਨੇ ਲੋਕਾਂ ਨੂੰ ਜਾਦੂ ਭੇਦ ਦੱਸੇ ਅਤੇ ਸੂਬਾ ਆਗੂ ਭੂਰਾ ਸਿੰਘ ਮਹਿਮਾ ਸਰਜਾ ਨੇ ਲੋਕਾਂ ਨੂੰ ਤਰਕਸ਼ੀਲ ਸੁਸਾਇਟੀ ਦੇ ਕੰਮ-ਕਾਰ, ਇਸ ਦੇ ਮਕਸਦ ਅਤੇ ਉਪਰਾਲਿਆਂ ਬਾਰੇ ਜਾਣੂੰ ਕਰਵਾਇਆ ਤੇ ਅੰਧ ਵਿਸ਼ਵਾਸ਼ਾਂ ਅਤੇ ਰੂੜੀਵਾਦੀ ਵਿਚਾਰਾਂ ਨੂੰ ਤਿਆਗਣ ਲਈ ਅਪੀਲ ਕੀਤੀ। ਹਲਕੇ ਦੇ ਵਿਧਾਇਕ ਕਾਮਰੇਡ ਪਵਨ ਦੁੱਗਲ ਜਿਨ੍ਹਾਂ ਨੇ ਇਸ ਵਿੱਚ ਮੇਲੇ ਦੀ ਪ੍ਰਧਾਨਗੀ ਕੀਤੀ। ਇਸ ਮੌਕੇ ਸੁਸਾਇਟੀ ਵੱਲੋਂ ਸਾਹਿਤ ਦੀ ਵਿਸ਼ਾਲ ਪੁਸਤਕ ਪ੍ਰਦਰਸ਼ਨੀ ਲਗਾਈ ਗਈ ਜਿਸ ਵਿੱਚ ਲੋਕਾਂ ਨੇ 1 ਹਜ਼ਾਰ ਤੋਂ ਵੱਧ ਹਿੰਦੀ ਤਰਕਸ਼ੀਲ ਮੈਗਜ਼ੀਨ ਅਤੇ ਹੋਰ ਤਰਕਸ਼ੀਲ ਸਾਹਿਤ ਖਰੀਦਿਆ। ਇਸ ਮੇਲੇ ਦੇ ਮੁੱਖ ਪ੍ਰਬੰਧਕ ਕੁਲਵਿੰਦਰ ਸਿੰਘ ਫਰੀਦਕੋਟੀ ਦੇ ਯਤਨਾਂ ਸਦਕਾ ਇਹ ਮੇਲਾ ਕਰਨ ਵਿੱਚ ਸਫ਼ਲਤਾ ਮਿਲ ਸਕੀ।

**ਗਿੰਦਰ ਕਿਲਾ ਨੌ**

**ਜਲੰਧਰ ਜੋਨ: ਤਰਕਸ਼ੀਲ ਪ੍ਰੋਗਰਾਮ :** ਦੈਨਿਕ ਜਾਗਰਣ ਵੱਲੋਂ ਤਰਕਸ਼ੀਲ ਸੁਸਾਇਟੀ ਦੇ, ਜਲੰਧਰ ਦੇ ਵੱਖ-ਵੱਖ ਮੁਹੱਲਿਆਂ 'ਚ ਅੰਧ-ਵਿਸ਼ਵਾਸਾਂ ਵਿਰੁੱਧ ਪ੍ਰੋਗਰਾਮ ਕਰਵਾਏ ਗਏ। ਜਿੰਨ੍ਹਾਂ 'ਚ ਜਾਦੂ ਦੇ ਟਰਿੱਕਾਂ ਨਾਲ ਤਾਂਤਰਿਕਾਂ, ਜੋਤਸ਼ੀਆਂ ਦਾ ਪਰਦਾ ਫਾਸ਼ ਕੀਤਾ ਗਿਆ। ਇਹਨਾਂ ਪ੍ਰੋਗਰਾਮਾਂ ਦਾ ਸੰਚਾਲਨ ਮਾਸਟਰ ਜਰਨੈਲ ਸਿੰਘ, ਵਿਜੇ ਰਾਹੀ ਅਤੇ ਰਾਜੂ ਸੋਨੀ ਨੇ ਕੀਤਾ।

**ਸੈਮੀਨਾਰ:** ਗੁਰੂ ਨਾਨਕ ਦੇਵ ਜਿਲ੍ਹਾ ਲਾਇਬ੍ਰੇਰੀ 'ਚ, 'ਕੀ ਜੋਤਿਸ਼ ਵਿਗਿਆਨ ਹੈ ?' ਵਿਸ਼ੇ 'ਤੇ ਸੈਮੀਨਾਰ ਕਰਵਾਇਆ। ਜਿਸ ਵਿੱਚ ਮੁੱਖ ਵਕਤਾ ਡਾ: ਸੁਰਿੰਦਰ ਅਜਨਾਤ ਨੇ ਜੋਤਸ਼ੀਆਂ 'ਤੇ ਚੋਟ ਕਰਦਿਆਂ, ਸੁਆਲ ਕੀਤਾ ਕਿ ਕਿਸੇ ਗ੍ਰਹਿ ਦਾ ਅਸਰ ਜੇ ਵਿਅਕਤੀ 'ਤੇ ਹੁੰਦਾ ਹੈ ਤਾਂ ਜਿਸ ਧਰਤੀ ਉੱਪਰ ਉਹ ਰਹਿ ਰਿਹਾ ਹੈ, ਉਸ 'ਤੇ ਕਿਉਂ ਨਹੀਂ ਹੁੰਦਾ ? ਉਹਨਾਂ ਦਲੀਲ ਦਿੱਤੀ ਕਿ ਚੰਦਰਮਾ ਗ੍ਰਹਿ ਨਹੀਂ, ਉਪਗ੍ਰਹਿ ਹੈ। ਇਸੇ ਤਰ੍ਹਾਂ ਸੂਰਜ ਗ੍ਰਹਿ ਨਹੀਂ, ਤਾਰਾ ਹੈ। ਰਾਮ ਤੇ ਰਾਵਣ, ਗਧੇ ਅਤੇ ਗਊ ਦੀ ਰਾਸ਼ੀ ਇੱਕ, ਪਰ ਵਰਤਾਰੇ ਅੱਡ-ਅੱਡ ਹਨ। ਉੱਥੇ ਹਾਜ਼ਰ ਇੱਕ ਜੋਤਸ਼ੀ ਨੇ ਜਦੋਂ ਵਿਘਨ ਪਾਉਣ ਦੀ ਕੋਸ਼ਿਸ਼ ਕੀਤੀ ਤਾਂ ਉਸ ਨੂੰ ਪੰਜ ਲੱਖ ਦਾ ਇਨਾਮ ਜਿੱਤਣ ਲਈ ਸੱਦਾ ਦਿੱਤਾ। ਪਰ ਉਹ ਚੁੱਪ ਰਿਹਾ। ਇਸ ਮੌਕੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਪ੍ਰੋ: ਕਮਲੇਸ਼ ਦੁੱਗਲ ਨੇ ਉਦਾਹਰਣਾਂ ਸਹਿਤ ਤਰਕ ਨੂੰ ਜਿੰਦਗੀ 'ਚ ਅਪਨਾਉਣ ਲਈ ਕਿਹਾ। ਤਰਕਸ਼ੀਲ ਆਗੂ ਜਸਵਿੰਦਰ ਫਗਵਾੜਾ ਨੇ ਕਿਹਾ ਵਿਚਾਰ ਚਰਚਾ 'ਚ ਵਿਵਾਦ ਦੀ ਥਾਂ ਦਲੀਲ ਨੂੰ ਦੇਣੀ ਚਾਹੀਦੀ ਹੈ। ਇਸ ਮੌਕੇ ਸੂਬਾ ਕਮੇਟੀ ਆਗੂ ਸੁਖਦੇਵ ਫਗਵਾੜਾ, ਬਲਵਿੰਦਰ ਬੁਲੇਵਾਲ, ਮਾਸਟਰ ਮਦਨ ਲਾਲ, ਰਾਮ ਲੁਭਾਇਆ, ਸਰਵਣ ਸਿੰਘ ਅਤੇ ਸੁਰਿੰਦਰ ਪੱਦੀ ਨੇ ਵੀ ਵਿਚਾਰ ਚਰਚਾ 'ਚ ਹਿੱਸਾ ਲਿਆਂ।

**ਰਾਜੂ ਸੋਨੀ**

**ਜੋਨ ਲੁਧਿਆਣਾ: ਇਕਾਈ ਜੰਡਿਆਲੀ: ਵਰਕਸ਼ਾਪ:** ਇਕਾਈ ਵੱਲੋਂ ਇਤਿਹਾਸ/ਮਿਥਿਹਾਸ ਤੇ ਤਰਕਸ਼ੀਲਤਾ ਵਿਸ਼ੇ ਤੇ ਪਿੰਡ ਜੰਡਿਆਲੀ ਵਿਖੇ ਵਰਕਸ਼ਾਪ ਕਰਵਾਈ ਗਈ ਜਿਸ ਵਿੱਚ

## ਕੈਂਪ, ਕਾਲੋਨੀਆਂ 'ਚ ਤਰਕਸ਼ੀਲਤਾ ਦਾ ਪਸਾਰ

ਸੁਰਜੀਤ ਦੌਧਰ ਤੇ ਪੂਰਨ ਕਾਉਂਕੇ ਪ੍ਰਮੁੱਖ ਵਕਤਾ ਵਜੋਂ ਸ਼ਾਮਲ ਹੋਏ। ਸੁਰਜੀਤ ਦੌਧਰ ਨੇ ਵਿਸ਼ੇ ਦੇ ਸਬੰਧ 'ਚ ਮਹੱਤਵਪੂਰਨ ਜਾਣਕਾਰੀ ਦਿੱਤੀ। ਚਰਚਾ ਦੌਰਾਨ ਦਲਬੀਰ ਕਟਾਣੀ, ਈਸ਼ ਕੁਮਾਰ, ਜਗਤਾਰ ਸਿੰਘ, ਜਰਨੈਲ ਜੱਸੀ, ਜਤਿੰਦਰ ਸੁਲਤਾਨਪੁਰ, ਰੁਪਿੰਦਰ ਜੰਡਿਆਲੀ, ਈਰਇੰਦਰ ਸਿੰਘ ਜੌਲੀ ਤੇ ਰਾਜ ਕੁਮਾਰ ਨੇ ਵੀ ਸ਼ਮੂਲੀਅਤ ਕੀਤੀ।

**ਰਹੱਸਮਈ ਘਟਨਾ ਦੀ ਪੜਤਾਲ:** ਅਖਬਾਰਾਂ 'ਚ ਚਰਚਾ ਦਾ ਵਿਸ਼ਾ ਬਣੀ ਪਿੰਡ ਕੁਹਾੜਾ ਦੀ ਕੰਧ 'ਚ ਹਨੂੰਮਾਨ ਦੇ ਪ੍ਰਗਟ ਹੋਣ ਦੀ ਰਹੱਸਮਈ ਘਟਨਾ ਦੀ ਪੜਤਾਲ ਲਈ ਦਲਬੀਰ ਕਟਾਣੀ ਤੇ ਰਾਜਿੰਦਰ ਜੰਡਿਆਲੀ ਨੇ ਪੱਤਰਕਾਰਾਂ ਨੂੰ ਨਾਲ ਲੈ ਕੇ ਘਟਨਾ ਵਾਲੀ ਥਾਂ ਦਾ ਦੌਰਾ ਕੀਤਾ। ਅਸਲ 'ਚ ਕੰਧਾਂ ਦੀਆਂ ਦਰਜਾਂ ਨੂੰ ਭਰਨ ਲਈ ਵਰਤੀ ਗਈ ਪੁਟੀਨ ਤੇ ਚਾਕ ਮਿੱਟੀ ਦੀ ਸਿੱਲ ਨਾਲ ਉਸ 'ਚ ਉੱਘੜ-ਦੁੱਘੜ ਉਭਾਰ ਬਣ ਗਏ ਸਨ, ਜਿਸ ਨੂੰ ਹਨੂੰਮਾਨ ਦੀ ਤਸਵੀਰ ਵਜੋਂ ਪ੍ਰਚਾਰਿਆ ਜਾ ਰਿਹਾ ਸੀ। ਦਾਅਵਾ ਕਰਨ ਵਾਲੇ ਵਿਅਕਤੀ ਨੂੰ ਵੀ ਸੁਸਾਇਟੀ ਵੱਲੋਂ ਚੁਣੌਤੀ ਦਿੱਤੀ ਗਈ ਜਿਸ ਨੂੰ ਸਵੀਕਾਰ ਕਰਨ ਦਾ ਉਸ ਨੇ ਹੌਂਸਲਾ ਨਹੀਂ ਕੀਤਾ। ਪੜਤਾਲੀਆ ਟੀਮ ਵਿੱਚ ਹੋਰਨਾਂ ਤੋਂ ਇਲਾਵਾ ਈਸ਼ ਕੁਮਾਰ, ਰੁਪਿੰਦਰ ਜੰਡਿਆਲੀ ਤੇ ਕੁਲਦੀਪ ਬੌਂਦਲੀ ਵੀ ਸ਼ਾਮਲ ਸਨ।

**ਹਰਿੰਦਰ ਸਿੰਘ**

**ਜ਼ੋਨ ਚੰਡੀਗੜ੍ਹ: ਇਕਾਈ ਮੁਹਾਲੀ:** ਵਿਗਿਆਨਕ ਮੇਲਾ: ਇਸ ਇਕਾਈ ਵੱਲੋਂ ਮਜ਼ਦੂਰ ਕਾਲੋਨੀ 'ਚ ਸੈਕਟਰ 42 ਦੇ ਐੱਨ.ਐੱਸ.ਐੱਸ. ਯੂਨਿਟ ਦੇ ਸਹਿਯੋਗ ਨਾਲ ਪ੍ਰੋਗਰਾਮ ਕੀਤਾ ਗਿਆ। ਜਿਸ ਵਿੱਚ ਜੋਤਿਸ਼, ਜਾਦੂ ਵਰਗੇ ਵਿਸ਼ਿਆਂ ਦੇ ਨਾਲ-ਨਾਲ ਮਜ਼ਦੂਰਾਂ ਨੂੰ ਦਰਪੇਸ਼ ਬੇਰੁਜ਼ਗਾਰੀ, ਗਰੀਬੀ, ਅਨਪੜ੍ਹਤਾ ਤੇ ਆਰਥਿਕ ਨਾਬਰਾਬਰੀ ਵਰਗੇ ਮਸਲਿਆਂ ਤੇ ਵਿਚਾਰ ਚਰਚਾ ਕੀਤੀ ਗਈ। ਜ਼ੋਨ ਚੰਡੀਗੜ੍ਹ ਦੇ ਜਥੇਬੰਦਕ ਮੁਖੀ ਜਰਨੈਲ ਕ੍ਰਾਂਤੀ ਨੇ ਮਜ਼ਦੂਰਾਂ ਨੂੰ ਅਪੀਲ ਕੀਤੀ ਕਿ ਉਹ ਆਪਣੀ ਜ਼ਿੰਦਗੀ ਦੀ ਬੇਹਤਰੀ ਲਈ ਵਿਗਿਆਨਕ ਵਿਚਾਰਾਂ ਨੂੰ ਅਪਨਾਉਣ। ਇਸ ਮੌਕੇ ਜਸਵੰਤ ਮੁਹਾਲੀ ਨੇ ਜਾਦੂ ਦੇ ਟ੍ਰਿਕ ਵਿਖਾ ਕੇ ਦਰਸ਼ਕਾਂ ਦਾ ਮਨੋਰੰਜਨ ਕੀਤਾ। ਪ੍ਰੋਗਰਾਮ ਦੀ ਸਫ਼ਲਤਾ ਲਈ ਹੋਰਨਾਂ ਤੋਂ ਇਲਾਵਾ ਜੋਗਾ ਸਿੰਘ, ਕੁਲਵੰਤ ਸਿੰਘ, ਐਡਵੋਕੇਟ ਦਵਿੰਦਰ ਸਿੰਘ, ਡਾ. ਚਰਨਜੀਤ ਕੌਰ ਤੇ ਹਰਪ੍ਰੀਤ ਸਿੰਘ ਲਲਕਾਰ ਨੇ ਭਰਵਾਂ ਸਹਿਯੋਗ ਦਿੱਤਾ।

**ਸੈਕਟਰ 42 'ਚ ਵਿਗਿਆਨਕ ਲਹਿਰ:** ਇਸ ਇਕਾਈ ਵੱਲੋਂ ਵਿਗਿਆਨਕ ਵਿਚਾਰਾਂ ਦੇ ਪ੍ਰਸਾਰ ਲਈ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿੱਚ ਹਾਜ਼ਰ ਵਿਦਿਆਰਥੀਆਂ ਨੂੰ ਸੰਬੋਧਨ ਕਰਦਿਆਂ ਤਰਕਸ਼ੀਲ ਆਗੂਆਂ ਨੇ ਸੁਸਾਇਟੀ ਦੀ ਸਮਝ ਤੇ ਕਾਰਜਾਂ ਬਾਰੇ ਜਾਣਕਾਰੀ ਦਿੰਦਿਆਂ ਗੈਬੀ ਸ਼ਕਤੀਆਂ ਦੇ ਦਾਅਵੇਦਾਰਾਂ ਨੂੰ ਦਿੱਤੀ ਚੁਣੌਤੀ ਬਾਰੇ ਵਿਸਥਾਰ ਨਾਲ ਦੱਸਿਆ। ਇਕਾਈ ਦੇ ਆਗੂਆਂ ਜਰਨੈਲ ਕ੍ਰਾਂਤੀ, ਜਸਵੰਤ ਮੁਹਾਲੀ ਨੇ ਆਪਣੇ ਸੰਬੋਧਨ ਦੌਰਾਨ ਤਰਕਸ਼ੀਲ ਵਿਚਾਰਧਾਰਾ ਦੇ ਪ੍ਰਚਾਰ ਪ੍ਰਸਾਰ ਦੀ ਲੋੜ ਤੇ ਜ਼ੋਰ ਦਿੱਤਾ।

**ਹਰਪ੍ਰੀਤ ਸਿੰਘ ਲਲਕਾਰ**

**ਗੁਰਦਾਸਪੁਰ: ਇਕਾਈ ਧਾਰੀਵਾਲ ਭੋਜਾਂ:**

**ਪੁਨਰ ਜਨਮ ਦਾ ਪਰਦਾ ਫ਼ਾਸ਼:** ਗੁਰਦਾਸਪੁਰ ਦੇ ਬੇਟ ਏਰੀਏ 'ਚ ਵਸਦੇ ਪਿੰਡ ਬੁੱਢਾ ਬਾਲਾ ਵਿਖੇ ਪੁਨਰ ਜਨਮ ਦੀ ਘਟਨਾ ਚਰਚਿਤ ਹੋਈ। ਜਿਸ ਅਨੁਸਾਰ ਸੁੱਖੇ ਨਾਂ ਦਾ ਲੜਕਕਾ ਜਿਹੜਾ ਛੇ ਸਾਲ ਪਹਿਲਾਂ ਟਰੈਕਟਰ ਹੇਠਾਂ ਆਉਣ ਕਾਰਣ ਮੌਤ ਨੂੰ ਪਿਆਰਾ ਹੋ ਗਿਆ ਸੀ, ਉਸ ਨੇ ਹੁਣ ਮੁੜ ਜਨਮ ਲੈ ਲਿਆ। ਇਹ ਮਨ ਘੜਤ ਖ਼ਬਰ ਇਕ ਅਖਬਾਰ ਤੇ ਟੀ.ਵੀ. ਚੈਨਲ ਤੇ ਆਉਣ ਨਾਲ ਲੋਕਾਂ 'ਚ ਚਰਚਾ ਦਾ ਵਿਸ਼ਾ ਬਣ ਗਈ। ਇਕਾਈ ਵੱਲੋਂ ਪੁਨਰ ਜਨਮ ਦੇ ਭਰਮ ਨੂੰ ਜੱਗ ਜਾਹਰ ਕਰਨ ਲਈ ਚਰਚਿਤ ਘਟਨਾ ਦਾ ਨੋਟਿਸ ਲੈਂਦਿਆਂ ਤਿੰਨ ਮੈਂਬਰੀ ਟੀਮ ਗਠਿਤ ਕੀਤੀ ਗਈ ਜਿਸ ਵਿੱਚ ਸੁਰਿੰਦਰ ਸਿੰਘ ਧਾਰੀਵਾਲ ਭੋਜਾਂ, ਸੁਲੱਖਣ ਸਿੰਘ ਫ਼ੌਜੀ ਤੇ ਸਤਨਾਮ ਸਿੰਘ ਕਿਰਤੀ ਸ਼ਾਮਲ ਸਨ। ਟੀਮ ਨੇ ਸਬੰਧਤ ਪਿੰਡ ਜਾ ਕੇ ਪੜਤਾਲ ਕੀਤੀ ਤਾਂ ਕਹਾਣੀ ਕੁਝ ਹੋਰ ਹੀ ਨਿਕਲੀ, ਜਿਸ ਅਨੁਸਾਰ ਲੜਕੇ ਦੇ ਮੌਜੂਦਾ ਮਾਂ ਅਤੇ ਭੂਆ ਨਾਲ ਲੜਕਾ ਆਪਣੇ ਪਿੰਡ ਆਇਆ ਸੀ ਪਰ ਜਿਸ ਤਰ੍ਹਾਂ ਦਾ ਪ੍ਰਚਾਰ ਕੀਤਾ ਜਾ ਰਿਹਾ ਸੀ ਕਿ ਉਹ ਆਪਣੇ ਪਿਛਲੇ ਜਨਮ ਦੀ ਹਰੇਕ ਗੱਲ ਦੱਸਦਾ ਹੈ ਅਜਿਹਾ ਸਾਬਤ ਨਹੀਂ ਹੋਇਆ ਕਿਉਂਕਿ ਲੜਕਾ ਤਰਕਸ਼ੀਲ ਟੀਮ ਦੇ ਸਾਹਮਣੇ ਆਪਣਾ ਨਾਂ ਵੀ ਨਹੀਂ ਦੱਸ ਸਕਿਆ। ਤਰਕਸ਼ੀਲਾਂ ਦੇ ਕਿਸੇ ਵੀ ਸੁਆਲ ਦਾ ਉਸ ਲੜਕੇ ਕੋਲ ਕੋਈ ਉੱਤਰ ਨਹੀਂ ਸੀ। ਘਟਨਾ ਦੀ ਅਸਲੀਅਤ ਜੱਗ ਜਾਹਿਰ ਕਰਨ ਉਪਰੰਤ ਤਰਕਸ਼ੀਲਾਂ ਨੇ ਮੀਡੀਆ ਨੂੰ ਅਜਿਹੀਆਂ ਘਟਨਾਵਾਂ ਦੇ ਪ੍ਰਚਾਰ ਪਸਾਰ ਤੋਂ ਪਹਿਲਾਂ ਤਰਕਸ਼ੀਲਾਂ ਦਾ ਪੱਖ ਲੈਣ ਦੀ ਅਪੀਲ ਕੀਤੀ ਤਾਂ ਜੋ ਲੋਕਾਂ ਵਿੱਚ ਪਨਪ ਰਹੀਆਂ ਪਿਛਾਂਹ ਖਿੱਚੂ ਮਾਨਤਾਵਾਂ ਨੂੰ ਪਸਰਨ ਤੋਂ ਰੋਕਿਆ ਜਾ ਸਕੇ।

**ਸੁਲੱਖਣ ਸਿੰਘ ਫ਼ੌਜੀ, ਧਾਰੀਵਾਲ ਭੋਜਾਂ।**



**ਭਾਗੀ ਵਾਂਦਰ :** ਇਕਾਈ ਵਲੋਂ 29.8.09 ਨੂੰ "ਜੋਤਿਸ਼" ਤੇ ਸੈਮੀਨਾਰ ਕਰਵਾਇਆ ਗਿਆ । ਮੁੱਖ ਬੁਲਾਰੇ ਸੁਰਜੀਤ ਦੌਧਰ ਦੇ ਲੈਕਚਰ ਬਾਅਦ, ਸੁਆਲਾਂ ਜੁਆਬਾਂ ਦਾ ਸਿਲਸਿਲਾ ਅੱਧੀ ਰਾਤ ਤਕ ਚਲਿਆ । ਤਲਵੰਡੀ ਸਾਬੋ, ਬੰਗਾ ਇਕਾਈਆਂ ਅਤੇ ਪਿੰਡ ਲਹਿਰੀ ਦੇ ਨੌਜਵਾਨਾਂ, ਔਰਤਾਂ ਅਤੇ ਲੜਕੀਆਂ ਨੇ ਵਿਸ਼ੇਸ਼ ਤੌਰ ਤੇ ਭਾਗ ਲਿਆ। ਜਥੇਬੰਦਕ ਮੁਖੀ ਯੋਗਰਾਜ ਅਤੇ ਅਵਤਾਰ ਸਿੰਘ ਐਡਵੋਕੇਟ ਨੇ ਵੀ ਆਪਣੇ ਵਿਚਾਰ ਰੱਖੇ । ਇਸ ਤੋਂ ਬਿਨਾਂ 6 ਅਕਤੂਬਰ ਤੋਂ 9 ਅਕਤੂਬਰ ਤੱਕ ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ ਨੂੰ ਸਮਰਪਿਤ, ਵੱਖ ਵੱਖ ਪਿੰਡਾਂ 'ਚ ਪ੍ਰੋਗਰਾਮ ਕੀਤੇ ਗਏ । -ਤਰਕਸ਼ੀਲ ਵਿਚਾਰਧਾਰਾ, ਮਾਨਸਿਕ ਰੋਗਾਂ, ਭਗਤ ਸਿੰਘ ਦੀ ਵਿਚਾਰਧਾਰਾ, ਅੰਧਵਿਸ਼ਵਾਸ਼ਾਂ ਦੀ ਚਰਚਾ ਦੇ ਨਾਲ ਨਾਲ ਜਾਦੂ ਦੇ ਟ੍ਰਿਕਾਂ ਦੁਆਰਾ ਦਰਸ਼ਕਾਂ ਸਰੋਤਿਆਂ ਨਾਲ ਸੰਵਾਦ ਰਚਾਇਆ ਗਿਆ । ਸਾਰੇ ਪ੍ਰੋਗਰਾਮ ਨੂੰ ਸ਼੍ਰੀ ਯੋਗਰਾਜ, ਪਰਮਿੰਦਰ ਕੁਮਾਰ, ਨੈਬ ਸਿੰਘ, ਮਾਸਟਰ ਚਾਨਣ ਸਿੰਘ, ਅਵਤਾਰ ਸਿੰਘ ਐਡਵੋਕੇਟ, ਬਲਦੇਵ ਸਿੰਘਸ ਅਤੇ ਦਰਸ਼ਨ ਬਾਈ ਨੇ ਬਾਖੂਬੀ ਨੇਪਰੇ ਚਾੜ੍ਹਿਆ ।

**ਮਾਝਾ ਜੋਨ :** ਤਰਕਸ਼ੀਲ ਸੁਸਾਇਟੀ ਦੇ ਮਾਝਾ ਜੋਨ ਵਲੋਂ 3 ਅਕਤੂਬਰ ਨੂੰ ਵੱਖ ਵੱਖ ਇਕਾਈਆਂ ਦੇ ਸਹਿਯੋਗ ਨਾਲ ਕ੍ਰਿਸਟਲ ਚੌਕ ਅੰਮ੍ਰਿਤਸਰ ਵਿਖੇ ਇੱਕ ਪਾਖੰਡੀ ਤਾਂਤਰਿਕ ਅਮਨ ਸਮਰਾਟ ਦਾ ਲੋਕਾਂ ਦੀ ਕਚਹਿਰੀ ਵਿਚ ਪਰਦਾ ਫਾਸ਼ ਕੀਤਾ ਗਿਆ ਜਿਹੜਾ ਪਿਛਲੇ ਕਾਫੀ ਸਮੇਂ ਤੋਂ ਭੋਲੇ ਭਾਲੇ ਅਤੇ ਅਗਿਆਨੀ ਲੋਕਾਂ ਨੂੰ ਅੰਧ ਵਿਸ਼ਵਾਸ਼ਾਂ, ਵਹਿਮਾਂ ਭਰਮਾਂ ਅਤੇ ਅਖੌਤੀ ਚਮਤਕਾਰਾਂ ਦੇ ਚੁੰਗਲ ਵਿਚ ਫਸਾ ਕੇ ਆਪਣੀ ਕਥਿਤ ਗੈਬੀ ਸ਼ਕਤੀ ਅਤੇ ਕਾਲੇ ਇਲਮ ਨਾਲ ਹਰ ਤਰਾਂ ਦੀਆਂ ਸਮੱਸਿਆਵਾ ਦਾ ਹੱਲ ਕਰਨ ਦੀ ਆੜ ਹੇਠ ਵੱਡੇ ਪੱਧਰ ਉਤੇ ਲੁੱਟ ਰਿਹਾ ਸੀ । ਇੱਕ ਸਮਾਜਕ ਸੰਸਥਾ ਮਿਸ਼ਨ ਆਗਾਜ਼ ਵਲੋਂ ਇਸ ਪਾਖੰਡੀ ਬਾਬੇ ਵਲੋਂ ਲੋਕਾਂ ਦੀ ਕੀਤੀ ਜਾ ਰਹੀ ਲੁੱਟ ਦੀ ਸ਼ਿਕਾਇਤ ਤਰਕਸ਼ੀਲ ਸੁਸਾਇਟੀ ਨੂੰ ਕੀਤੀ ਗਈ। ਜਿਸ ਉਪਰੰਤ ਸੁਸਾਇਟੀ ਦੇ ਜੋਨ ਆਗੂਆਂ ਸੁਮੀਤ ਸਿੰਘ, ਅਮਰਜੀਤ ਬਾਈ, ਪਰਮਜੀਤ ਖਿਲਚੀਆਂ, ਮਖਵਿੰਦਰ ਚੋਹਲਾ ਅਤੇ ਜੋਗਿੰਦਰ ਗੁਪਾਲਪੁਰਾ ਦੀ ਅਗਵਾਈ ਹੇਠ ਸੁਸਾਇਟੀ ਦੀਆਂ ਅੰਮ੍ਰਿਤਸਰ, ਗਗੋਮਾਹਲ, ਖਿਲਚੀਆਂ ਗੁਪਾਲਪੁਰਾ, ਮੱਝਵਿੰਡ, ਧਾਰੀਵਾਲ ਭੋਜਾਂ, ਜੰਡਿਆਲਾ, ਤਰਨਤਾਰਨ , ਚੋਹਲਾ ਸਾਹਿਬ, ਖਡੂਰ ਸਾਹਿਬ ਇਕਾਈਆਂ ਦੇ ਆਗੂਆਂ ਅਤੇ ਮੈਂਬਰਾਂ ਨੇ ਇਸ ਪਾਖੰਡੀ ਬਾਬੇ ਦੀ ਦੁਕਾਨ ਉਤੇ ਜਾ ਕੇ ਮੀਡੀਆ ਅਤੇ ਸਰਕਟ ਹਾਉਸ ਪੁਲਿਸ ਚੌਕੀ ਦੇ ਇੰਚਾਰਜ ਹਰਸੰਦੀਪ ਸਿੰਘ ਦੀ ਹਾਜਰੀ ਵਿਚ ਉਸ ਤੀ ਉਸ ਦੀਆਂ ਕਥਿਤ ਗੈਬੀ ਸ਼ਕਤੀਆਂ ਅਤੇ ਕਾਲੇ ਇਲਮ ਦੀ ਵਿਗਿਆਨਕ ਪੜਤਾਲ ਕੀਤੀ । ਅਮਨ ਬਾਬਾ ਤਰਕਸ਼ੀਲਾਂ ਅਤੇ ਪੁਲਿਸ ਦੇ ਆਉਣ ਤੋਂ ਪਹਿਲਾਂ ਹੀ ਭੱਜ ਚੁੱਕਾ ਸੀ ਅਤੇ ਉਸ ਦਾ ਚੇਲਾ ਰਵੀ ਹੀ ਉਸ ਦੀ ਗੈਰਹਾਜਰੀ ਵਿਚ ਲੋਕਾਂ ਦੀ ਸਮੱਸਿਆਵਾਂ ਦੇ ਕਥਿਤ ਉਪਾਅ ਕਰਕੇ ਲੁੱਟ ਕਰ ਰਿਹਾ ਸੀ। ਪਾਖੰਡੀ ਬਾਬੇ ਦੇ ਕਾਫੀ ਦੇਰ ਤੱਕ ਵਾਪਸ ਨਾ ਆਉਣ ਕਰਕੇ ਬਾਬੇ ਦੇ ਚੇਲੇ ਰਵੀ ਨੂੰ ਮੀਡੀਆ ਦੀ ਹਾਜਰੀ ਵਿਚ ਪੁਲਿਸ ਵਲੋਂ ਹਿਰਾਸਤ ਵਿਚ ਲਿਆ ਗਿਆ ਅਤੇ ਤਰਕਸ਼ੀਲ ਸੁਸਾਇਟੀ ਵਲੋਂ ਲਗਾਤਾਰ ਚਾਰ ਘੰਟੇ ਪੁਲਿਸ ਨਾਲ ਜੱਦੋ ਜਹਿਦ ਕਰਨ ਤੋਂ ਬਾਅਦ ਇਸ ਬਾਬੇ ਖਿਲਾਫ ਧਾਰਾ 420 ਅਤੇ 508 ਆਈਪੀਸੀ ਤਹਿਤ ਕੇਸ ਕਰਜ ਕੀਤਾ ਗਿਆ। ਇਸ ਮੌਕੇ ਉਕੇ ਤਰਕਸ਼ੀਲ ਆਗੂ ਸੁਮੀਤ ਸਿੰਘ ਨੇ ਲੋਕਾਂ ਦੇ ਭਾਰੀ ਇਕੱਠ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਇਸ ਪਾਖੰਡੀ ਬਾਬੇ ਦੇ ਕਥਿਤ ਕਾਲੇ ਇਲਮ ਅਤੇ ਗੈਬੀ ਸ਼ਕਤੀ ਦੀ ਇਸ਼ਤਿਹਾਰਬਾਜੀ ਪਿਛਲੇ ਕਾਫੀ ਸਮੇਂ ਤੋਂ ਸਿਟੀ ਕੇਬਲ ਅਤੇ ਫਾਸਟ ਵੇਅ ਚੈਨਲਾਂ ਉਤੇ ਕੀਤੀ ਜਾ ਰਹੀ ਸੀ ਜਿਸ ਨੂੰ ਤਰਕਸ਼ੀਲ ਸੁਸਾਇਟੀ ਵਲੋਂ ਜਿਲ੍ਹਾ ਪ੍ਰਸ਼ਾਸਨ ਨੂੰ ਮੰਗ ਪੱਤਰ ਦੇ ਕੇ ਤੁਰੰਤ ਬੰਦ ਕਰਵਾਇਆ ਗਿਆ । ਉਨਾਂ ਲੋਕਾਂ ਨੂੰ ਅਪੀਲ ਕੀਤੀ ਕਿ ਉਹ ਆਪਣੀਆਂ ਘਰੇਲੂ, ਮਾਨਿਸਕ ਸਰੀਰਕ ਅਤੇ ਆਰਥਿਕ ਸਮੱਸਿਆਵਾ ਦੇ ਹੱਲ ਲਈ ਪਾਖੰਡੀ ਬਾਬਿਆਂ, ਤਾਂਤਰਿਕਾਂ, ਸਿਆਣਿਆਂ ਅਤੇ ਜੋਤਸ਼ੀਆਂ ਦੇ ਝਾਂਸੇ ਵਿਚ ਆ ਕੇ ਆਪਣੀ ਲੁੱਟ ਨਾ ਕਰਵਾਉਣ ਅਤੇ ਇਸ ਲਈ ਵਿਗਿਆਨਕ ਦ੍ਰਿਸ਼ਟੀਕੋਣ ਅਪਣਾ ਕੇ ਸਿਰਫ ਡਾਕਟਰੀ ਇਲਾਜ ਉਤੇ ਹੀ ਭਰੋਸਾ ਕਰਨ । ਇਸ ਸਮੁੱਚੀ ਕਾਰਵਾਈ ਨੂੰ ਸਫਲਤਾ ਪੂਰਵਕ ਸਿਰੇ ਚਾੜ੍ਹਨ ਵਿਚ ਮਿਸ਼ਨ ਆਗਾਜ਼ ਦੀ ਮੈਡਮ ਕਰਨ, ਤਰਕਸ਼ੀਲ ਆਗੂ ਵਰਿੰਦਰ ਕੌਰ, ਮੁਖਤਿਆਰ ਗੁਪਾਲਪੁਰਾ, ਅਮੋਲਕ ਖਿਲਚੀਆਂ, ਅਮਨ ਗਗੋਮਾਹਲ, ਸਤਨਾਮ ਜੰਡਿਆਲਾ, ਸੰਦੀਪ ਧਾਰੀਵਾਲ ਭੋਜਾਂ, ਸਵਿੰਦਰ ਧਾਰੀਵਾਲ ਭੋਜਾਂ, ਮੀਡੀਆ ਸਹਾਇਕ ਧਰਵਿੰਦਰ ਚੋਗਾਵਾਂ, ਸੁੱਚਾ ਸਿੰਘ ਪਸ਼ਨਾਵਾਲ, ਰਜਵੰਤ ਬਾਗੜੀਆ, ਕਾਮਰੇਡ ਅਜੀਤ ਸਿੰਘ, ਜਬੀਰ ਖਡੂਰ ਸਾਹਿਬ, ਨਿਰਮਲ ਛਜਲਵੱਡੀ, ਲਖਵਿੰਦਰ ਗੁਪਾਲਪੁਰਾ, ਜਸਬੀਰ ਫਾਜਲਪੁਰਾ, ਲਾਡੀਪਾਲ, ਸੁਖਬੀਰ ਕਲਾਕਾਰ ਅਤੇ ਸੁਰਜੀਤ ਸਿੰਘ ਵਿਸ਼ੇਸ਼ ਤੌਰ ਤੇ ਸ਼ਾਮਲ ਹੋਏ । ਇਸ ਕਾਰਵਾਈ ਵਿਚ ਡਿਪਟੀ ਕਮਿਸ਼ਨਰ ਸ਼੍ਰੀ ਕੇ.ਐਸ.ਪੰਨੂ ਵਲੋਂ ਵਿਸ਼ੇਸ਼ ਸਹਿਯੋਗ ਦਿੱਤਾ ਗਿਆ ।

- ਸੁਮੀਤ ਸਿੰਘ

ਜਥੇਬੰਦਕ ਜੋਨ ਮੁਖੀ, ਮਾਝਾ ਜੋਨ ।



## ਤੁਹਾਡੇ ਹੁੰਗਾਰੇ

ਉਂਜ ਤਾਂ ਹਰੇਕ ਅੰਕ ਵਿੱਚ ਹੀ ਔਖੀ ਸ਼ਬਦਾਵਲੀ ਵਰਤੀ ਜਾਂਦੀ ਹੈ ਪਰ ਮਈ ਜੂਨ ਦਾ ਅੰਕ ਬਿਲਕੁਲ ਹੀ ਆਮ ਪੱਧਰ ਦੇ ਪਾਠਕਾਂ ਦਾ ਨਹੀਂ ਸੀ। ਸੰਪਾਦਕੀ ਵਿੱਚ ਬਹੁਤ ਔਖੇ ਸ਼ਬਦ ਵਰਤੇ ਗਏ ਸਨ ਜਿਵੇਂ ਸ਼੍ਰੇਣਿਕ, ਰੂਪਾਂਤਰਿਤ, ਜਖ਼ੀਰੇਬਾਜ਼ੀ, ਹਮਸਾਇਆ,. ਸੰਵੇਦਨਾ, ਨਿਜ਼ਾਤ, ਪੈਸ਼ਨ, ਹਾਸ਼ੀਏ, ਮੁਤਲਾਸ਼ੀ, ਸਵੀਕ੍ਰਿਤੀ, ਚਾਰਜਡ ਤੇ ਅਨਿਸਚਤਤਾ ਆਦਿ। ਇਨ੍ਹਾਂ ਸ਼ਬਦਾਂ ਦੇ ਬਦਲ 'ਚ ਪੰਜਾਬੀ ਦੇ ਸੌਖੇ ਸ਼ਬਦ ਵੀ ਵਰਤੇ ਜਾ ਸਕਦੇ ਸਨ। ਮੈਨੂੰ ਇੱਕ ਤਰਕਸ਼ੀਲ ਸੈਮੀਨਾਰ 'ਚ ਜਤਿੰਦਰ ਪੰਨੂ ਦੀ ਕਹੀ ਇਹ ਗੱਲ ਬਿਲਕੁਲ ਸੱਚ ਜਾਪਦੀ ਹੈ ਕਿ ਤਰਕਸ਼ੀਲਾਂ ਵਿੱਚ ਇਹ ਬਹੁਤ ਵੱਡੀ ਘਾਟ ਹੈ ਕਿ ਉਹ ਸੌਖੀ ਭਾਸ਼ਾ ਵਿੱਚ ਗੱਲ ਨਹੀਂ ਕਰਦੇ। ਬਹੁਤੇ ਤਾਂ ਅੰਗਰੇਜ਼ੀ ਹੀ ਬੋਲੀ ਜਾਂਦੇ ਹਨ ਤੇ ਜਾਂ ਫਿਰ ਏਨੀ ਗੁੰਝਲਦਾਰ ਪੰਜਾਬੀ ਬੋਲਦੇ ਹਨ ਕਿ ਆਮ ਆਦਮੀ ਤਾਂ ਕੀ ਖਾਸ ਨੂੰ ਵੀ ਕੁਝ ਪਤਾ ਨਹੀਂ ਚਲਦਾ। ਮੈਗਜ਼ੀਨ ਵਿੱਚ ਸਾਰੇ ਉੱਚ ਪੱਧਰ ਦੇ ਲੇਖ਼ ਇਸ ਦੇ ਦਾਇਰੇ ਨੂੰ ਨਹੀਂ ਵਧਣ ਦੇਣਗੇ। ਇਸ ਅੰਕ ਵਿੱਚ ਸਿਰਫ਼ 4-5 ਪੰਨੇ ਹੀ ਸਧਾਰਣ ਪਾਠਕ ਦੀ ਸਮਝ ਦੇ ਸਨ, ਬਾਕੀ 43 ਪੰਨੇ ਫਿਲਾਸਫ਼ੀ ਨਾਲ ਸਬੰਧਤ ਸਨ। ਮੇਰੀ ਸਮਝ ਅਨੁਸਾਰ ਮੈਗਜ਼ੀਨ ਵਿੱਚ ਆਮ ਲੋਕਾਂ ਦੇ ਮਸਲਿਆਂ ਤੇ ਖੁੱਲ੍ਹ ਕੇ ਲਿਖਣਾ ਚਾਹੀਦਾ ਹੈ। ਮੈਗਜ਼ੀਨ ਦੀ ਥੱਲੇ ਵਾਲੀ ਖਾਲੀ ਥਾਂ ਤੇ ਤਿੱਖੇ ਮਾਟੋ ਲਿਖੇ ਜਾਣੇ ਚਾਹੀਦੇ ਹਨ।

**ਸੁਖਵਿੰਦਰ ਸਿੰਘ, ਇਕਾਈ ਪਟਿਆਲਾ**

ਸਤੰਬਰ-ਅਕਤੂਬਰ ਦਾ ਅੰਕ ਦਿੱਖ ਤੇ ਰਚਨਾਵਾਂ ਪੱਖੋਂ ਸੰਪੂਰਨ ਸੀ। ਖ਼ੂਬਸੂਰਤ ਮੁੱਖ ਪੰਨੇ ਦੇ ਅੰਦਰ ਯੁੱਗ ਕਵੀ ਪਾਸ਼ ਨੂੰ ਯਾਦ ਕਰਦਿਆਂ ਅਮੋਲਕ ਸਿੰਘ ਦੀ ਨਜ਼ਮ ਪਸੰਦ ਆਈ। ਸੰਪਾਦਕੀ ਹਮੇਸ਼ਾ ਦੀ ਤਰ੍ਹਾਂ ਕਾਬਿਲ-ਏ-ਤਾਰੀਫ਼ ਸੀ। ਮੁਲਾਕਾਤ, ਰਾਸ਼ੀਆਂ ਬਾਰੇ ਡਾ. ਅਜਨਾਤ ਦਾ ਲੇਖ਼, ਧਾਰਮਿਕ ਆਸਥਾ ਦਾ ਵਪਾਰੀਕਰਨ ਆਦਿ ਲੇਖ ਉੱਚ ਪਾਏ ਦੇ ਸਨ। ਇਸ ਗੱਲ ਦੀ ਸਮਝ ਨਹੀਂ ਆਈ ਕਿ ਪੀਟਰ ਹਿਲ ਨਾਂ ਦੇ ਲੇਖ ਨੂੰ ਮੈਗਜ਼ੀਨ ਵਿੱਚ ਕਿਸ ਆਧਾਰ ਤੇ ਪ੍ਰਕਾਸ਼ਿਤ ਕੀਤਾ ਗਿਆ ਸੀ। ਮੈਗਜ਼ੀਨ 'ਚ ਛਪਣ ਵਾਲੇ ਲਗਾਤਾਰ ਕਾਲਮ ਆਪਣਾ ਠੀਕ ਸੰਦੇਸ਼ ਦਿੰਦੇ ਨਜ਼ਰ ਆਏ। ਉਂਜ ਮੈਗਜ਼ੀਨ 'ਚ ਲਗਾਤਾਰ ਆ ਰਹੇ ਸੁਧਾਰ ਨੂੰ ਹੋਰ ਬੇਹਤਰੀ ਵੱਲ ਲਿਜਾਣ ਲਈ ਪਾਠਕਾਂ ਨੂੰ ਵੀ ਆਪਣਾ ਯੋਗਦਾਨ ਪਾਉਣਾ ਚਾਹੀਦਾ ਹੈ।

**ਚਰਨਜੀਤ ਚੰਨੀ, ਰੱਤਾ ਖੇੜ੍ਹ, (ਫਿਰੋਜ਼ਪੁਰ)।**

### ਸੀਰੀਅਲ ਫੰਡ

| | |
|---|---|
| 1 ਇਕਾਈ ਕੁੱਲਰੀਆਂ | 2500 |
| 2 ਰਾਜ ਕੁਮਾਰ, ਬੀ.ਐਸ.ਈ. ਲੈਕਚਰਾਰ, ਰਾਮਪੁਰਾ ਫੂਲ | 2500 |
| 3 ਜਗਦੇਵ ਸਿੰਘ, ਜੰਟਾ ਸਿੰਘ, ਰਾਮਪੁਰਾ ਫੂਲ | 2500 |
| 4 ਸੁਰਿੰਦਰ ਕੁਮਾਰ, ਭੀਮ ਸੈਨ ਤਰਕ, ਰਾਮਪੁਰਾ ਫੂਲ | 2500 |
| 5 ਡੱਬਵਾਲੀ ਇਕਾਈ | 2500 |
| 6 ਦੇਸ਼ ਭਗਤ ਗਰੁੱਪ, ਪਟਿਆਲਾ | 2500 |
| 7 ਰਾਮ ਕੁਮਾਰ, ਪਟਿਆਲਾ | 2500 |
| 8 ਚਰਨਜੀਤ ਪਟਵਾਰੀ | 2500 |
| 9 ਡਾ. ਗੁਰਮੇਲ ਸਿੰਘ ਬਠਿੰਡਾ | 1000 |
| 10 ਚਰਨਜੀਤ ਸਿੰਘ, ਸਹਾਇਕ ਪੋਸਟ ਮਾਸਟਰ, ਬਠਿੰਡਾ | 500 |

### ਸੁਸਾਇਟੀ ਸਹਾਇਤਾ ਫੰਡ

| | |
|---|---|
| 1 ਭਗਵੰਤ ਸਿੰਘ ਯੂ.ਕੇ. (ਪਿਤਾ ਸੂਬੇਦਾਰ ਦਿਲਬਾਗ ਸਿੰਘ ਦੀ ਯਾਦ ਵਿੱਚ) | 1000 |
| 2 ਮਾ. ਸ਼ਿੰਗਾਰਾ ਸਿੰਘ ਸੈਦੋਕੇ (ਆਪਣੀ ਮਾਤਾ ਦੀ ਯਾਦ 'ਚ) | 500 |
| 3 ਮਾਸਟਰ ਦਰਸ਼ਨ ਸਿੰਘ (ਸੇਵਾ ਮੁਕਤੀ 'ਤੇ) (ਪਿਤਾ ਸ਼ਹੀਦ ਬੀਬੀ ਕਿਰਨਜੀਤ ਕੌਰ) | 200 |
| 4 ਪਰਮਜੀਤ ਦੀਵਾਨਾ (ਆਪਣੀ ਲੜਕੀ ਦੀ ਸ਼ਾਦੀ ਤੇ) | 200 |
| 5 ਮਾਸਟਰ ਮਹਿੰਦਰ ਸਿੰਘ ਖ਼ੰਨਾ (ਪੋਤੀ ਦੇ ਜਨਮ ਦਿਨ ਤੇ) | 100 |
| ਜ਼ੋਨ ਲੁਧਿਆਣਾ | |
| 1 ਡਾ. ਹਰਬੰਸ ਗਰੇਵਾਲ ਆਪਣੇ ਬੇਟੇ ਦੀ ਬਰਸੀ ਤੇ | 500 |
| 2 ਜੰਗ ਬਹਾਦਰ ਸਾਹਨੀ ਮੱਛੀ ਵਿਕ੍ਰੇਤਾ ਲੁਧਿਆਣਾ | 1500 |
| ਕਰਮਜੀਤ ਸਿੰਘ ਵਿੱਕੀ, ਲੁਧਿਆਣਾ | 500 |

### ਸਾਹਨੇਵਾਲ ਇਕਾਈ ਨੂੰ ਸਹਾਇਤਾ

| | |
|---|---|
| 1 ਹਰਬੰਸ ਸਿੰਘ ਝਾੜ ਸਾਹਿਬ | 1100 |
| 2 ਰਣਜੋਧ ਸਿੰਘ ਰਜ਼ੂਲ ਆਪਣੀ ਭਤੀਜੀ ਜੈਸੀਅਨ ਦੇ ਜਨਮ ਦਿਨ ਅਤੇ ਭਗਤ ਸਿੰਘ ਦੇ ਜਨਮ ਦਿਨ ਤੇ | 500 |



## ਬੀ. ਪ੍ਰੇਮਾਨੰਦ

ਵਿਗਿਆਨ ਨੂੰ ਹਰਮਨ ਪਿਆਰਾ ਬਣਾਉਣ ਅਤੇ ਚਮਤਕਾਰਾਂ ਦਾ ਪਰਦਾ ਫ਼ਾਸ਼ ਕਰਨ ਦੇ ਦਵੱਲੇ ਕਾਰਜ ਨੂੰ ਸਮਰਪਿਤ ਬੀ.ਪ੍ਰੇਮਾਨੰਦ ਨੇ 4 ਅਕਤੂਬਰ 2009 ਪੋਡਾਨੂਰ (ਤਾਮਿਲਨਾਡੂ), ਬਾਅਦ ਦੁਪਹਿਰ ਅੰਤਮ ਸਾਹ ਲਿਆ। ਮਰਨ ਉਪਰੰਤ, ਬਿਨਾਂ ਕਿਸੇ ਧਾਰਮਿਕ ਪਾਖੰਡ ਦੇ, ਉਨ੍ਹਾਂ ਦੀ ਇੱਛਾ ਅਨੁਸਾਰ ਮ੍ਰਿਤਕ ਦੇਹ ਨੂੰ ਮੈਡੀਕਲ ਕਾਲਿਜ ਨੂੰ ਖ਼ੋਜ ਕਾਰਜ ਲਈ ਸੌਂਪਿਆ ਗਿਆ।



17 ਫਰਵਰੀ 1930 ਕੋਜ਼ੀਕੋਡ (ਕੇਰਲਾ) ਵਿੱਚ ਜਨਮੇ ਬਾਸਵਾ ਪ੍ਰੇਮਾਨੰਦ ਜਗਿਆਸੂ ਬਿਰਤੀ ਦੇ ਸਨ ਪ੍ਰੰਤੂ ਉਹ ਕੋਈ ਵਿਧੀਵਤ ਸਿੱਖਿਆ ਪ੍ਰਾਪਤ ਨਾ ਕਰ ਸਕੇ। 1942 ਦੇ ਵਿਦਿਆਰਥੀ ਅੰਦੋਲਨ ਦੌਰਾਨ ਉਨ੍ਹਾਂ ਨੂੰ ਸਕੂਲ 'ਚੋਂ ਕੱਢ ਦਿੱਤਾ ਗਿਆ। ਚਮਤਕਾਰਾਂ ਦੇ ਰਹੱਸ ਨੂੰ ਸਮਝਣ ਦੇ ਨਾਲ-ਨਾਲ ਉਨ੍ਹਾਂ ਨੇ ਗੀਤਾ, ਕੁਰਾਨ, ਬਾਈਬਲ ਅਤੇ ਥਿਓਸੋਫੀਕਲ ਸੁਸਾਇਟੀ ਦੇ ਸਾਹਿਤ ਦਾ ਨਿੱਠ ਕੇ ਅਧਿਐਨ ਕੀਤਾ। ਗੱਲਾਂ ਨੂੰ ਸਮਝਣ ਲਈ ਉਹ ਅਲੌਕਿਕ ਸ਼ਕਤੀਆਂ ਦੇ ਦਾਅਵੇਦਾਰਾਂ, ਤਾਂਤਰਿਕਾਂ, ਰਿਸ਼ੀਆਂ ਅਤੇ ਜੋਗੀਆਂ ਨੂੰ ਮਿਲੇ ਜਿਨ੍ਹਾਂ ਦੇ ਧੋਖ਼ੇ ਜਾਲ ਦਾ ਉਨ੍ਹਾਂ ਨੂੰ ਜਲਦੀ ਹੀ ਪਤਾ ਲੱਗ ਗਿਆ। 19 ਸਾਲ ਦੀ ਉਮਰ ਵਿੱਚ ਸ਼ੁਰੂ ਹੋਇਆ ਇਹ ਕਾਰਜ ਉਮਰ ਭਰ ਜਾਰੀ ਰਿਹਾ। 1969 ਵਿੱਚ ਉਨ੍ਹਾਂ ਦੀ ਮੁਲਾਕਾਤ ਡਾ. ਅਬਰਾਹਮ ਥਾਮਸ ਕਾਵੂਰ ਨਾਲ ਹੋਈ ਜਿਹੜੇ ਚਮਤਕਾਰਾਂ ਦਾ ਪਰਦਾ ਫ਼ਾਸ਼ ਕਰਨ ਦੀ ਆਲਮੀ ਮੁਹਿਮ ਤੇ ਨਿਕਲੇ ਹੋਏ ਸਨ। ਇਸ ਮੁਲਾਕਾਤ ਨੇ ਪ੍ਰੇਮਾਨੰਦ ਦੀ ਕਾਇਆ ਕਲਪ ਕਰ ਦਿੱਤੀ, ਅਤੇ ਡਾ. ਕਾਵੂਰ ਦੀ ਮੌਤ ਉਪਰੰਤ ਉਨ੍ਹਾਂ ਨੇ ਡਾ. ਕਾਵੂਰ ਦੀ ਮੁਹਿਮ ਦੀ ਵਿਰਾਸਤ ਨੂੰ ਸੰਭਾਲਿਆ। ਲਗਭਗ 1500 ਚਮਤਕਾਰਾਂ ਦੀ ਸੱਚਾਈ ਨੂੰ ਬਿਆਨ ਕਰਦਿਆਂ, 'ਵਿਗਿਆਨ ਬਨਾਮ ਚਮਤਕਾਰ' ਨਾਮੀ ਪ੍ਰਸਿੱਧ ਪੁਸਤਕ ਲਿਖੀ ਜੋ ਮੁਲਕ ਦੀਆਂ ਵੱਖ-ਵੱਖ ਭਾਸ਼ਾਵਾਂ ਵਿੱਚ ਮਿਲਦੀ ਹੈ। ਬੀ. ਪ੍ਰੇਮਾਨੰਦ ਨੇ ਦੇਸ਼ ਵਿਦੇਸ਼ ਵਿੱਚ ਚਮਤਕਾਰਾਂ ਦਾ ਪਰਦਾ ਫਾਸ਼ ਕਰਨ ਅਤੇ ਵਿਗਿਆਨ ਨੂੰ ਹਰਮਨ ਪਿਆਰਾ ਬਣਾਉਣ ਲਈ 49 ਮੁਲਕਾਂ ਦਾ ਦੌਰਾ ਕੀਤਾ ਅਤੇ 70 ਦੇ ਲਗਭਗ ਵਿਦੇਸ਼ੀ ਚੈਨਲਾਂ ਤੇ ਪ੍ਰੋਗਰਾਮ ਕੀਤੇ। ਉਨ੍ਹਾਂ ਨੇ ਭਾਰਤ ਦੇ ਲਗਭਗ 10 ਹਜ਼ਾਰ ਪਿੰਡਾਂ ਅਤੇ ਸ਼ਹਿਰਾਂ ਵਿੱਚ ਪ੍ਰੋਗਰਾਮ ਕੀਤੇ। ਬੇਸ਼ੱਕ ਭਾਰਤ ਸਰਕਾਰ ਨੇ ਉਨ੍ਹਾਂ ਨੂੰ ਨੈਸ਼ਨਲ ਕੌਂਸਲ ਫਾਰ ਸਾਇੰਸ ਐਂਡ ਟੈਕਨਾਲੌਜੀ ਵਿਭਾਗ ਦੁਆਰਾ ਫ਼ੈਲੋਸ਼ਿਪ ਦਿੱਤੀ ਸੀ ਪ੍ਰੰਤੂ ਉਹ ਸਰਕਾਰ ਦੁਆਰਾ ਅੰਧ ਵਿਸ਼ਵਾਸ ਵਿਰੋਧੀ ਥੜ੍ਹਾ ਮੁਹੱਈਆ ਨਾ ਕਰਵਾਉਣ ਕਰਕੇ ਨਾਰਾਜ਼ ਵੀ ਸਨ। ਅੰਗਰੇਜ਼ੀ ਵਿੱਚ ਇੰਡੀਅਨ ਸਕੈਪਟਿਕ ਨਾਮੀ ਪਰਚੇ ਦਾ ਸੰਪਾਦਨ ਕਰਨ ਦੇ ਨਾਲ-ਨਾਲ ਉਨ੍ਹਾਂ ਨੇ ਸਕੈਪਟਿਕ ਕਲੱਬ ਅਧੀਨ ਲਗਭਗ 30 ਕਿਤਾਬਾਂ ਛਪਵਾਈਆਂ। ਫੀਰਾ ਦੇ ਪ੍ਰਧਾਨ ਪ੍ਰੋ. ਨਰਿੰਦਰ ਨਾਇਕ ਨੂੰ ਕਹੇ ਉਨ੍ਹਾਂ ਦੇ ਅੰਤਮ ਸ਼ਬਦ ਸਦਾ ਪ੍ਰੇਰਿਤ ਕਰਦੇ ਰਹਿਣਗੇ, 'ਮੈਂ ਤਰਕਸ਼ੀਲ ਲਹਿਰ ਨਾਲ ਜੁੜੇ ਆਪਣੇ ਸਾਰੇ ਸਾਥੀਆਂ ਤੋਂ ਆਸ ਕਰਦਾ ਹਾਂ ਕਿ ਉਹ ਮੇਰੇ ਮਰਨ ਉਪਰੰਤ ਵੀ ਪੂਰੇ ਜੋਸ਼ ਨਾਲ ਵਿਗਿਆਨਕ ਚਿੰਤਨ ਦੇ ਪ੍ਰਚਾਰ ਪਸਾਰ ਵਿੱਚ ਜੁਟੇ ਰਹਿਣਗੇ'

## ਪ੍ਰੇਮ ਸਿੰਘ ਮਸਤਾਨਾ



ਇਕਾਈ ਬਰਨਾਲਾ ਦੇ ਆਗੂ ਅਤੇ ਉੱਘੇ ਲੇਖਕ ਪ੍ਰੇਮ ਸਿੰਘ ਮਸਤਾਨਾ ਸਾਥੋਂ ਸਦਾ ਲਈ ਵਿੱਛੜ ਗਏ। ਪ੍ਰੇਮ ਸਿੰਘ ਮਸਤਾਨਾ ਨੇ ਭਾਰਤੀ ਫੌਜ 'ਚ ਸੇਵਾ ਨਿਭਾਉਣ ਤੋਂ ਬਾਅਦ ਸਮਾਜ ਸੇਵਾ ਦਾ ਬੀੜਾ ਚੁੱਕਿਆ। ਉਹ ਖੱਬੀ ਅਤੇ ਤਰਕਵਾਦੀ ਸੋਚ ਦੇ ਮਾਲਕ ਸਨ। ਉਨ੍ਹਾਂ ਨੇ ਮੂਹਰਲੀਆਂ ਸਫਾਂ 'ਚ ਸ਼ਾਮਲ ਹੋ ਕੇ ਕਿਸਾਨੀ ਸੰਘਰਸ਼ਾਂ ਵਿੱਚ ਹਿੱਸਾ ਲਿਆ। ਇਸ ਤੋਂ ਬਾਅਦ ਅੰਤਲੇ ਸਾਹਾਂ ਤੱਕ ਤਰਕਸ਼ੀਲ ਸੁਸਾਇਟੀ ਵਿੱਚ ਸਰਗਰਮ ਰਹੇ। ਇਸ ਤੋਂ ਇਲਾਵਾ ਉਨ੍ਹਾਂ ਨੇ ਸਾਹਿਤਕ ਖੇਤਰ ਵਿੱਚ ਵੀ ਭਰਪੂਰ ਯੋਗਦਾਨ ਪਾਇਆ। ਉਨ੍ਹਾਂ ਨੇ ਸ਼ਾਨਦਾਰ ਅਤੇ ਜਾਨਦਾਰ ਆਦਮ ਤੋਂ ਅੱਜ ਤੱਕ, ਕਿੰਤੂ-ਪ੍ਰੰਤੂ, ਪਿੰਗਲ 'ਤੇ ਅਰੂਜ਼ ਦੀ ਸੂਝ, ਸ਼ਬਦ-ਸੈਨਤਾਂ ਆਦਿ 8 ਪੁਸਤਕਾਂ ਲਿਖਕੇ ਸਮਾਜ ਅੱਗੇ ਰੱਖੀਆਂ। ਉਨ੍ਹਾਂ ਦੀ ਆਪਣੇ ਜੀਵਨ ਦੌਰਾਨ ਕੀਤੀ ਗਈ ਇੱਛਾ ਅਨੁਸਾਰ ਪਰਿਵਾਰ ਵਾਲਿਆਂ ਨਾਲ ਰਲਕੇ ਤਰਕਸ਼ੀਲ ਸੁਸਾਇਟੀ ਵੱਲੋਂ ਉਨ੍ਹਾਂ ਦੀ ਮ੍ਰਿਤਕ ਦੇਹ ਦਿਆਨੰਦ ਮੈਡੀਕਲ ਕਾਲਜ ਤੇ ਹਸਪਤਾਲ ਲੁਧਿਆਣਾ ਨੂੰ ਖੋਜ ਕਾਰਜਾਂ ਲਈ ਸੌਂਪ ਦਿੱਤੀ ਗਈ।

ਉਨ੍ਹਾਂ ਵੱਲੋਂ ਪਾਏ ਗਏ ਅਮਲੀ ਅਤੇ ਲਿਖਤੀ ਯੋਗਦਾਨ ਕਰਕੇ ਉਹ ਹਮੇਸ਼ਾਂ ਯਾਦ ਰਹਿਣਗੇ। ਅਜਿਹੀ ਬਹੁ-ਪੱਖੀ ਸ਼ਖਸੀਅਤ ਦਾ ਸਾਥੋਂ ਖੁੱਸ ਜਾਣਾ ਅਤੇ ਉਹ ਵੀ ਅਚਾਨਕ, ਸਾਡੇ ਲਈ ਇੱਕ ਗਹਿਰਾ ਸਦਮਾ ਹੈ। ਤਰਕਸ਼ੀਲ ਸੁਸਾਇਟੀ (ਰਜਿ:) ਉਨ੍ਹਾਂ ਨੂੰ ਭਰੇ ਮਨ ਨਾਲ ਯਾਦ ਕਰਦੀ ਹੋਈ ਉਨ੍ਹਾਂ ਦੇ ਪਰਿਵਾਰ ਨਾਲ ਦੁੱਖ ਸਾਂਝਾ ਕਰਦੀ ਹੈ।

**ਸ਼ੋਕ ਮਤਾ :**

ਭਿਖੀ ਇਕਾਈ ਨਾਲ ਜੁੜੇ ਤਰਕਸ਼ੀਲ ਕਾਮੇ ਰਿਖੀਪਾਲ ਧਲੇਵਾਂ ਦੀ ਬੇਵਕਤ ਮੌਤ ਤੇ ਅਦਾਰਾ ਡੂੰਘੇ ਗਮ ਦਾ ਇਜ਼ਹਾਰ ਕਰਦਾ ਹੋਇਆ ਪਰਿਵਾਰ ਦੇ ਗਮ ਵਿੱਚ ਸ਼ਰੀਕ ਹੁੰਦਾ ਹੈ।

ਜਿਲਦ ਨੰ. 8 ਰਜਿ ਨੰ: PUNPUN/2002/5393 ਅੰਕ : 6



ਤਰਕਸ਼ੀਲ ਆਗੂ ਹਰਭਜਨ ਸਿੰਘ ਦਾ ਮ੍ਰਿਤਕ ਸਰੀਰ ਖੋਜ ਕਾਰਜਾਂ ਹਿੱਤ CMC ਲਈ ਰਵਾਨਾ ਕਰਦੇ ਹੋਏਪਰਿਵਾਰਕ ਮੈਂਬਰ ਅਤੇ ਸੁਸਾਇਟੀ ਦੇ ਆਗੂ



ਬਠਿੰਡਾ ਵਿਖੇ ਉਸਾਰੇ ਗਏ ਸ਼ਹੀਦ ਭਗਤ ਸਿੰਘ ਯਾਦਗਾਰੀ ਤਰਕਸ਼ੀਲ ਭਵਨ ਦੇ ਉਦਘਾਟਨੀ ਸਮਾਰੋਹ 'ਤੇ ਕੀਤੇ ਸਨਮਾਨ ਦਾ ਦ੍ਰਿਸ਼

## ਮਾਸਟਰ ਰਾਜਿੰਦਰ ਭਦੌੜ ਦੀ ਕੈਨੇਡਾ ਫੇਰੀ ਦੀਆਂ ਝਲਕੀਆਂ










If undelivered please return to :

**Tarksheel**

Tarksheel Bhawan, Tarksheel Chowk,
Sanghera Bye Pass, BARNALA-148101
Post Box No. 55

Ph. 01679-241466, Cell. 98769 53561
Web: www.tarksheel.org

BOOK POST
(Printed Matter)

To ..........................................................

Vill..........................................................

P.O..........................................................

Distt..........................................................